# ਵਰਿਆਮ

੩੭ਵਾਂ ਸਾਲ

ਨਵੰਬਰ ੨੦੧੧



## ਸਤਿਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ

ਪ੍ਰਕਾਸ਼ : ਕੱਤਕ ਸੁਦੀ ਇਕਾਦਸ਼ੀ

੮ ਮੱਘਰ ੧੯੭੭ ਬਿਕ੍ਰਮੀ

੨੨ ਨਵੰਬਰ ੧੯੨੦ ਈ.

੫੦/-




*OVER 100 YEARS OF SELFLESS SERVICE TO HUMANITY*

# LYALLPUR KHALSA COLLEGE, JALANDHAR

**Affiliated to Guru Nanak Dev University Amritsar**
**Re-accredited by NAAC : CGPA 3.74 Grade A**
**(Among first three in the multi-faculty degree colleges in India)**
**Selected Best College in the region among Top 10 by The Tribune**
**Approved under FIST by DST and Star College scheme by Ministry of Science & Technology, Deptt. of Biotechnology, Government of India**

**Premier Co-educational Institution India Imparting quality educatio*
**Unsurpassable contribution to the field of sports and culture *State-of-the-Art Infrastructure*
**Special concession for meritorious students and outstanding sportsmen.*

## MORNING SHIFT

BPT (Bachelor of Physiotherapy) 4½ yrs. Approved by IAP

### UNDER GRADUATE DEGREE COURSES

B.A., B.Sc. (Medical/Non-Medical, Biotechnology, Computer Science, Computer Maintenance, Information Technology, Economics) BCA, B.Com.(Pass Course & Honours), B.Com. (Professional), BBA

### POST GRADUATE DEGREE COURSES

M.Sc. Chemistry, Physics, Biotechnology, Computer Science, Information Technology, Network & Protocol Design, Mathematics, Masters in Tourism Management M.Com, M.A. History, Economics, English, Punjabi, Political Science, Geography

### DIPLOMA COURSES (One Year)

Eligibility 10+2

- *PG Diploma in computer Applications (PGDCA)
- *Diploma in Computer Application (DCA)
- *PG Diploma in Wab Designing (PGDWD)
- *Diploma in Computer Maintenance (DCM)

## EVENING SHIFT (Regular)

BCA, B.Com (Professional), M.Com, M.Sc. (IT), M.Sc. (Mathematics), MA (English), PGDCA, PG Diploma in Marketing Management, PG Diploma in Labour Law & Personnel Management, PG Diploma in Personnel Management & Industrial Relations, PG Diploma in Agricultural Marketing Management, PG Diploma in Business Management, PG Diploma in Export Management.

## DISTANCE EDUCATION

B.Com., B.Com.(Professional), M.Com, BCA, M.Sc.(IT), M.Sc.(Mathematics)
Class : Saturday & sunday
Contact : 94633-56067

**Balbir Kaur**
**President, Governing Council**

**Tel Nos : 91 181 2241 466 467**
**Fax : 91 181 2241 465 www.lkcjal.org**

**Dr. Jaspal Singh Randhawa**
**Principal**

# ਵਰਿਆਮ

ਨਵੰਬਰ-੨੦੧੧
ਜਿਲਦ-੩੭
ਅੰਕ- ੧

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧- ੨੨੨੨੫੪੩
ਘਰ : ੦੧੮੧-੨੪੫੬੨੮੯

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੯੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਏ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਤਤਕਰਾ

| ਲੇਖ | ਲੇਖਕ | ਪੰਨਾ |
|---|---|---|
| ਸੰਪਾਦਕੀ | ਜਗਦੀਸ਼ ਸਿੰਘ ਵਰਿਆਮ | ੩ |
| ਨਵੇਂ ਸਾਲ ਵਿੱਚ ਪ੍ਰਵੇਸ਼ ਤੇ... | ਜਗਦੀਸ਼ ਸਿੰਘ ਵਰਿਆਮ | ੩ |
| ਚੌਥੇ ਜੁਗ ਵਿਚ ਵਰਿਆਮ | ਸੁਵਰਨ ਸਿੰਘ ਵਿਰਕ ਕਰੀਵਾਲਾ (ਸਿਰਸਾ) | ੯ |
| ਨਾਮਧਾਰੀ ਮਤ ਦਾ ਇਤਿਹਾਸਕ ਤੇ ਗੌਰਵਮਈ ਮਹਾਨ ਯੋਗਦਾਨ | ਕਿਰਪਾਲ ਸਿੰਘ ਕਸੇਲ | ੧੧ |
| ਸੋਹਜ ਅਤੇ ਸਹਿਜ ਦੇ ਪਰਤੀਕ | ਸੁਵਰਨ ਸਿੰਘ ਵਿਰਕ | ੧੫ |
| ਮਹਿਮਾ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ | ਸਵਾਮੀ ਬ੍ਰਹਮਦੇਵ 'ਉਦਾਸੀ' | ੧੮ |
| ਤਿੰਨ ਕਵਿਤਾਵਾਂ | ਮਾਸਟਰ ਅਮਰੀਕ ਸਿੰਘ | ੨੦ |
| ਨਾਮਧਾਰੀ ਪੰਥ ਤੇ 'ਵਰਿਆਮ' | ਨਿਰਵੈਰ ਸਿੰਘ ਅਰਸ਼ੀ | ੨੧ |
| ਚਿੱਟੇ ਹੰਸ ਇਹ ਮਾਨ-ਸਰੋਵਰਾਂ ਦੇ | ਅਮਰਜੀਤ ਕੌਰ 'ਹਿਰਦੇ' | ੨੨ |
| ਸੰਗੀਤ ਕਲਾ ਕੇਂਦਰ ਸ੍ਰੀ ਭੈਣੀ ਸਾਹਿਬ | ਅਮਰ ਭਾਰਤੀ | ੨੩ |

| | | |
|---|---|---|
| ਮੇਰੀ ਸਾਹਿਤਕ ਸ੍ਵੈ ਜੀਵਨੀ-੩ | ਵਰਿਆਮ ਸਿੰਘ ਸੰਧੂ | ੩੦ |
| ਖ਼ਤ ਇਕ ਬਾਬੇ ਨਾਨਕ ਨੂੰ | ਰਾਜਿੰਦਰ ਪਰਦੇਸੀ | ੩੪ |
| ਆਜ਼ਾਦੀ ਸੰਗਰਾਮ ਵਿਚ ਨਵੰਬਰ ਦਾ ਮਹੀਨਾ ਡਾਇਰੀ ਕੌਮੀ ਲਹਿਰ | ਪ੍ਰੋ. ਮਲਵਿੰਦਰ ਜੀਤ ਸਿੰਘ ਵੜੈਚ | ੩੫ |
| ਫੋਕੀ ਫੂੰ ਫਾਂ | ਡਾ: ਹਰਸ਼ਿੰਦਰ ਕੌਰ, ਐਮ ਡੀ. | ੩੮ |
| ਜਗਜੀਤ ਸਿੰਘ ਦਾ ਸਦੀਵੀ ਵਿਛੋੜਾ | ਉਸਤਾਦ ਹਰਭਜਨ ਸਿੰਘ ਇੰਗਲੈਂਡ | ੪੬ |
| ਇੱਕ ਪੁਰਾਣੀ ਯਾਦ | ਸਾਧੂ ਸਿੰਘ ਕਿਸਾਨ | ੫੦ |
| ਮੈਂ ਤੇਰੀ ਪਤੰਗ | ਕਰਨੈਲ ਸਿੰਘ ਅਸਪਾਲ | ੫੫ |
| ਕਬਿੱਤ | ਗੁਰਸੇਵ ਸਿੰਘ ਢਿੱਲੋਂ | ੫੫ |
| ਬਹੁਪੱਖੀ ਸ਼ਖ਼ਸੀਅਤ ਸਤਿਗੁਰੂ ਜਗਜੀਤ ਸਿੰਘ ਜੀ | ਸੰਤ ਸਿੰਘ | ੫੭ |
| ਬਿਦੁਰ ਦੇ ਘਰ ਕ੍ਰਿਸ਼ਨ | ਬੀਬੀ ਸਿੰਦਰ ਕੌਰ | ੬੧ |
| ਸਤਿਗੁਰੂ ਸਿਖ ਕੇ ਬੰਧਨ ਕਾਟੈ | ਸੁਲੱਖਣ ਸਿੰਘ ਭਿੰਡਰ | ੬੩ |
| ਕਾਰ ਸੇਵਾ ਅੰਮ੍ਰਿਤਸਰ | ਜਗਦੀਸ਼ ਸਿੰਘ ਵਰਿਆਮ | ੬੫ |
| ਉਸਤਾਦ ਦੱਮੀਂ | ਗੁਰਬਖਸ਼ ਸਿੰਘ ਮਠਾੜੂ ਇੰਗਲੈਂਡ | ੭੧ |
| ਸੰਤ ਸ਼ਿੰਗਾਰਾ ਸਿੰਘ ਪ੍ਰੇਮੀ | ਅਜੀਤ ਸਿੰਘ ਮਾਸਟਰ | ੭੪ |
| ਤੂੰ ਮਿਲ ਜਾਵੇਂ | ਸੁਰਿੰਦਰ ਸਾਗਰ | ੭੫ |
| ਗੁਰੂ ਵਰੋਸਾਇਆ ਸੰਤ ਦਲੀਪ ਸਿੰਘ ਪੰਨਵ ਪਰਵਾਰ | | ੭੬ |
| ਵਧਾਈਆਂ ਹੀ ਵਧਾਈਆਂ !! | ਬਲਦੇਵ ਮਾਧੋਪੁਰੀ | ੭੮ |
| ਖਬਰਨਾਮਾ | | ੮੧ |
| ਪ੍ਰਤੀਕਿਰਿਆ | | ੧੦੦ |



ਸੰਪਾਦਕੀ

# ਨਵੇਂ ਸਾਲ ਵਿੱਚ ਪ੍ਰਵੇਸ਼ ਤੇ...



ਵਰਿਆਮ ਆਪਣੇ ਸੈਂਤੀਵੇਂ ਸਾਲ ਵਿਚ ਪੈਰ ਧਰ ਰਿਹਾ ਹੈ। ਇਹ ਨਵੰਬਰ ਸੰਨ ੧੯੭੫ ਦਾ ਅੰਕ ਸੀ ਜਿਸ ਨੂੰ ਵਰਿਆਮ ਦਾ ਪ੍ਰਵੇਸ਼ ਅੰਕ ਹੋਣ ਦਾ ਮਾਣ ਪ੍ਰਾਪਤ ਹੋਇਆ। ਇਸ ਅੰਕ ਨੂੰ ਤਿਆਰ ਕਰਨ ਵਾਲਾ ਕਲਾਕਾਰ ਪ੍ਰਕਾਸ਼ ਆਜ਼ਾਦ ਆਰਟਿਸਟ ਸੀ ਜੋ ਬਾਦ ਵਿਚ ਸਾਡੇ ਸ਼ਹਿਰ ਤੋਂ ਤਰੱਕੀ ਕਰਦਾ ਕਰਦਾ ਦੂਰ ਚੰਡੀਗੜ੍ਹ ਵਿਚ ਪੰਜਾਬੀ ਟ੍ਰਿਬਿਊਨ ਦੀ ਸੇਵਾ ਵਿਚ ਚਲਾ ਗਿਆ ਅਤੇ ਹੁਣ ਉਥੋਂ ਵੀ ਹੋਰ ਦੂਰ ਉਸ ਮੰਡਲ ਵਿਚ ਪਹੁੰਚ ਗਿਆ ਹੈ ਜਿਥੋਂ ਕੋਈ ਵਾਪਸ ਨਹੀਂ ਆਇਆ। ਸਾਡੇ ਵੱਲੋਂ ਸੱਚੀ ਸ਼ਰਧਾਂਜਲੀ ਤਾਂ ਵਰਿਆਮ ਹੀ ਹੈ ਜੋ ਆਪਣੀ ਉਮਰ ਦੀ ਇਕ ਹੋਰ ਸ਼ਾਨਾਂ ਮੱਤੀ ਪੌੜੀ ਚੜ੍ਹ ਰਿਹਾ ਹੈ। ਜੇ ਸੰਪਾਦਕੀ ਪੰਨਿਆਂ ਤੇ ਯਾਦ ਕਰਨਾ ਹੀ ਹੈ ਤਾਂ ਸ਼੍ਰੋਮਣੀ ਪੱਤਰਕਾਰ ਦਲਬੀਰ ਦਾ ਨਾਂਅ ਵੀ ਸਦਾ ਯਾਦ ਰੱਖਣ ਵਾਲਾ ਹੈ, ਜੋ ਜਲੰਧਰ ਤੋਂ ਨਵਾਂ ਜ਼ਮਾਨਾ ਤੋਂ ਬਾਦ ਚੰਡੀਗੜ੍ਹ, ਪੰਜਾਬੀ ਟ੍ਰਿਬਿਊਨ ਤੋਂ ਹੀ ਅਣਦਿਸਦੇ ਦੇਸ਼ ਨੂੰ ਰੁਖਸਤ ਹੋ ਗਿਆ ਹੈ ਸੀ। ਵਰਿਆਮ ਦੀਆਂ ਪੈੜਾਂ ਬੰਨਣ ਵਿਚ ਦਲਬੀਰ ਦੀ ਬੁਨਿਆਦੀ ਭੂਮਿਕਾ ਸੀ। ਇਸੇ ਤਰ੍ਹਾਂ ਹੀ ਸਵਰਗੀ ਸ. ਗੁਰਬਖ਼ਸ਼ ਸਿੰਘ ਬੰਨੋਆਣਾ ਸੀ, ਸ਼੍ਰੋਮਣੀ ਪੱਤਰਕਾਰਾਂ ਦਾ ਗੁਰੂ, ਜਿਸਦੀਆਂ ਭਵਿੱਖ ਬਾਣੀਆਂ ਉਦੋਂ ਕੱਚੀਆਂ ਲੱਗਦੀਆਂ ਸਨ ਪਰ ਅੱਜ ਸੱਚੀਆਂ ਹੋ ਗਈਆਂ ਨੇ। ਇਹਨਾਂ ਮਿੱਤਰ ਪਿਆਰਿਆਂ ਦਾ ਵਿਗੋਚਾ ਡਾਹਢੀ ਸੱਟ ਮਾਰਦਾ ਹੈ। ਵਰਿਆਮ ਦੇ ਬੂਟੇ ਨੂੰ ਬੀਜਣ ਸਿੰਝਣ ਅਤੇ ਪਾਲਣ ਅਤੇ ਤਰੱਕੀ ਲਈ ਪ੍ਰੋਤਸਾਹਿਤ ਕਰਨ ਵਾਲੀ ਮਹਾਮਹਿਮ ਸ਼ਖਸੀਅਤ ਸੀ ਨਾਮਵਰ ਹਸਤੀ ਸਤਿਕਾਰਯੋਗ ਪ੍ਰੀਤਮ ਸਿੰਘ ਕਵੀ, "ਬੀਤੇ ਦੀਆਂ ਪੈੜਾਂ" ਦੇ ਲੇਖਕ, ਜਿਨ੍ਹਾਂ ਦੀ ਇਕ ਸਦਾ ਸਜੀਵ ਪੈੜ 'ਵਰਿਆਮ' ਵੀ ਹੈ।

ਭੂਮਿਕਾ ਜਿਹਾ ਸੰਪਾਦਕੀ ਨੋਟ ਲਿਖਦਿਆਂ ਹੋਇਆਂ ਹੋਰ ਬਹੁਤ ਸਾਰੀਆਂ ਹਸਤੀਆਂ ਸਾਡੇ ਮਨ ਮਸਤਕ 'ਚ ਸਜੀਵ ਹੋ ਉਠੀਆਂ ਨੇ ਜਿਨ੍ਹਾਂ ਦਾ ਜ਼ਿਕਰ ਅਵੱਸ਼ ਕਿਸੇ ਵੱਖਰੇ ਲੇਖ ਜਾਂ ਪੁਸਤਕ ਨੂੰ ਜਨਮ ਦੇਵੇਗਾ। ਇਸ ਸਮੇਂ ਤਾਂ ਸੀਮਤ ਸਮਾਂ ਤੇ ਸੀਮਤ ਲਿਖਣ ਥਾਂ ਇਹ ਗੱਲ ਕਰਨ ਲਈ ਭੂਮਿਕਾ ਦੀ ਭੂਮਿਕਾ ਵਰਗੀ ਹੀ ਹੈ ਕਿ ਵਰਿਆਮ ਦਾ ਸੈਂਤੀਵਾਂ ਸਾਲ ਸ਼ੁਰੂ ਹੋ ਗਿਆ ਹੈ।

ਵਰਿਆਮ ਉਹ ਨੌਜਵਾਨ ਸੀ ਜੋ ਮਾਲੇਰਕੋਟਲਾ ਵਿਖੇ 'ਸ਼ਹੀਦੀ ਦਿਵਸ' ਸਮੇਂ ਰੱਕੜ ਦੀਆਂ ਢੀਮਾਂ ਤੇ ਖਲੋ ਕੇ ਤੋਪ ਦਾ ਹਾਣੀ ਬਣ ਗਿਆ ਸੀ। ਸਾਡੇ ਸਮਕਾਲੀ ਲੇਖਕ ਮਿੱਤਰ ਸੁਵਰਨ ਸਿੰਘ ਵਿਰਕ ਦੀ ਇਸੇ ਅੰਕ ਵਿਚਲੀ ਇਕ ਸਾਰਥਕ ਟਿੱਪਣੀ ਅਨੁਸਾਰ "ਇਹ ਨਾਂ ਨੂੰ ਤੌਫੀਕਾਂ ਨੇ ਕਿ 'ਵਰਿਆਮ' ਹੋਰਾਂ ਨੂੰ ਵੀ ਪੂਰੇ ੩੬ ਸਾਲਾਂ ਦੇ ਹਰ ਮਹੀਨੇ ਆਪਣੇ ਚਿਤਵੇ ਕਾਰਜ ਦੇ ਅਨੁਰੂਪ ਆਪਣਾ ਕੱਦ ਪੂਰਾ ਸਿੱਧ ਕਰਨਾ ਪਿਆ ਹੈ"।

ਇਹ ਨਰੋਈ ਤੁਲਨਾ ਸਾਨੂੰ ਅਗੋਂ ਵੀ ਨਿਤ ਨਵੇਂ ਉਤਸ਼ਾਹ ਨਾਲ ਕਾਰਜ ਕਰਨ ਲਈ ਪ੍ਰੇਰਦੀ ਹੈ। ਗੁਰੂ ਕ੍ਰਿਪਾ ਅਤੇ ਮਿੱਤਰ ਪਿਆਰਿਆਂ ਦੀਆਂ ਅਸੀਸਾਂ ਨਾਲ ਸਿਹਤ ਵੀ ਇਹ ਸੰਕਲਪ ਪੂਰਾ ਕਰਨ ਵਿਚ ਸਹਾਈ ਹੋਵੇ।

—ਜਗਦੀਸ਼ ਸਿੰਘ ਵਰਿਆਮ



# ਸਤਿਗੁਰੂ ਜਗਜੀਤ ਸਿੰਘ ਅੰਕ

ਸੰਜੋਗ ਦੀ ਗੱਲ ਬਣੀ ਹੈ। 'ਵਰਿਆਮ' ਦਾ ਜਨਮ ਮਹੀਨਾ ਸਤਿਗੁਰੂ ਜਗਜੀਤ ਸਿੰਘ ਜਨਮ ਮਹੀਨਾ ਵੀ ਹੈ। ਜੇ 'ਵਰਿਆਮ' ਸ਼ਹੀਦ ਵਰਿਆਮ ਸਿੰਘ ਦੇ ਨਾਂਅ ਦੀ ਤੌਫੀਕ ਆਪਣਾ ਕੱਦ ਵਧਾਉਂਦਾ ਰਿਹਾ ਹੈ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ ਮਹੀਨੇ ਨਾਲ ਮਿਲਣ ਕਰਕੇ ਬੇਅੰਤ ਪ੍ਰਾਪਤੀਆਂ ਦਾ ਵੀ ਲਖਾਇਕ ਹੈ। ਗੁਰੂ ਸਤਿਗੁਰੂ ਦੀ ਪਰਿਭਾਸ਼ਾ, ਲੱਛਣਾਂ, ਮਹੱਤਤਾ, ਲੋੜ, ਸੋਭਾ, ਮਹਿਮਾ, ਵਡਿਆਈ, ਵਿਸ਼ੇਸ਼ਣਾ ਅਤੇ ਲੀਲ੍ਹਾ ਨਾਲ ਭਾਰਤੀ ਪੌਰਾਣਕ ਸਾਹਿਤ ਲਬਾ ਲਬ ਹੈ। ਭਗਤੀ ਸਾਹਿਤ ਵੀ ਗੁਰੂ ਨੂੰ ਕੇਂਦਰੀ ਬਿੰਦੂ ਮੰਨਦਾ ਹੈ ਅਤੇ ਗੁਰੂ ਗ੍ਰੰਥ ਸਾਬਿ ਦਾ ਸਮੁੱਚਾ ਉਪਦੇਸ਼ ਵੀ ਗੁਰੂ ਸ਼ਬਦ ਦੁਆਲੇ ਘੁੰਮਦਾ ਹੈ। ਗੁਸਾਈਂ ਤੁਲਸੀਦਾਸ ਤਾਂ ਗੁਰੂ ਦੀ ਧੂੜੀ ਉਤੇ ਹੀ ਕਈ ਕਈ ਬੰਦ ਲਿਖਦੇ ਹਨ। ਉਹ ਕਹਿੰਦੇ ਹਨ ਕਿ ਗੁਰੂ ਜੀ ਦੇ ਚਰਨਾਂ ਕਮਲਾਂ ਦੀ ਧੂੜ ਨਾਲ ਮੈਂ ਆਪਣੇ ਮਨ ਰੂਪੀ ਸ਼ੀਸ਼ੇ ਨੂੰ ਸਾਫ਼ ਕਰ ਕੇ ਰਘੁਨਾਥ ਜੀ ਦੇ ਉਸ ਨਿਰਮਲ ਯੱਸ਼ ਦਾ ਵਰਨਣ ਕਰਦਾ ਹਾਂ ਜੋ ਚਾਰ ਫਲਾਂ, ਧਰਮ ਅਰਥ ਕਾਮ ਮੋਕਸ਼ ਨੂੰ ਦੇਣ ਵਾਲਾ ਹੈ। ਗੁਰੂ ਨਾਨਕ ਦੀ ਬਾਣੀ ਵੀ ਅਸੀਂ ਰੋਜ਼ ਸੁਣਦੇ ਹਾਂ, "ਦਾਨੁ ਮਹਿੰਡਾ ਤਲੀ ਖਾਕ ਜੇ ਮਿਲੈ ਤ ਮਸਤਕਿ ਲਾਈਐ"...। ਆਦਿ ਗੁਰੂ ਜੀ, ਗੁਰੂ ਤੋਂ ਬਲਿਹਾਰ ਜਾਂਦੇ ਹਨ। ਗੁਰੂ ਜੋ 'ਆਪਣਾ' ਹੈ। ਜਿਸ ਤੋਂ ਦਿਨ ਵਿਚ ਸੌ ਸੌ ਵਾਰ ਸਦਕੜੇ ਜਾਇਆ ਜਾ ਸਕਦਾ ਹੈ। ਜਿਸਨੇ ਮਨੁੱਖਾਂ, ਪਸ਼ੂ ਪ੍ਰੇਤਾਂ ਮੁਗਧਾਂ ਨੂੰ ਦੇਵਤੇ ਬਣਾਇਆ। ਗੁਰਬਾਣੀ ਉਸ ਗੁਰੂ ਦਾ ਬਖਾਣ ਕਰਦੀ ਹੈ ਜੋ ਆਪਣਾ ਹੈ, ਜਿਸ ਦੀ ਦੇਹੀ ਅੰਮ੍ਰਿਤ ਨਾਲ ਭਰਪੂਰ ਹੈ ਜੋ ਅੰਮ੍ਰਿਤ ਦਾ ਭੰਡਾਰ ਹੈ, ਜੋ ਸਜਨ ਪੁਰਸ਼ ਹੈ ਅਤੇ ਜਿਸਦੇ ਇਕ ਘੜੀ ਪਲ ਦੇ ਵਿਛੋੜੇ ਨਾਲ ਕਲਿਜੁਗ ਆ ਜਾਂਦਾ ਹੈ। ਨੀਂਦ ਨਹੀਂ ਆਉਂਦੀ। ਆਪਣੇ ਆਪਣੇ ਗੁਰੂ ਦੀ, ਪੀਰ ਦੀ ਜਾਂ ਮੁਰਸ਼ਦ ਦੀ ਸੋਭਾ ਦਾ ਅੰਤ ਨਹੀਂ।...

ਸਤਿਗੁਰੂ ਜਗਜੀਤ ਸਿੰਘ ਜੀ ਦੀ ਸੋਭਾ ਦਾ ਬਿਆਨ ਵਰਿਆਮ ਦੇ ਇਕ ਅੰਕ ਵਿਚ ਕਿਵੇਂ ਹੋ ਸਕਦਾ ਹੈ। ਓਹਨਾਂ ਦੀ ਅਧਿਆਤਮਕ ਬੁਲੰਦੀ ਦੀਆਂ ਬਾਤਾਂ ਰਹਿਸਵਾਦੀ ਲੋਕ ਅਭਿਆਸੀ ਪਹੁੰਚ ਵਾਲੇ ਸਿਧ ਸਾਧਕ ਲੋਕ ਤਾਂ ਬੇਅੰਤ ਬੇਅੰਤ ਹੀ ਦਸਦੇ ਹਨ। ਗੱਲ ਨੂੰ ਛੋਟਾ ਕਰਦਿਆਂ ਇਹ ਅਰਜ਼ ਕਰਦੇ ਹਾਂ ਕਿ ਸਤਿਗੁਰੂ ਜਗਜੀਤ ਸਿੰਘ ਦਾ ਜ਼ਿਕਰ ਆਉਂਦਿਆਂ ਇਤਿਹਾਸ,ਸਾਹਿਤ, ਸੰਗੀਤ ਕਲਾ, ਧਰਮ, ਸੱਚ, ਸਭਿਆਚਾਰ ਚੱਜ ਆਚਾਰ ਅਤੇ ਨੌਜਵਾਨਾਂ ਦੇ ਉਧਾਰ ਦੇ ਖੇਤਰਾਂ ਤੇ ਦੂਰ ਗਾਮੀ ਨਿਗਾਹ ਚਲੀ ਜਾਂਦੀ ਹੈ। ਇਸ ਅੰਕ ਵਿਚ ਬਹੁਤ ਸਾਰੇ ਲੇਖ ਹਨ ਕਵਿਤਾਵਾਂ ਹਨ, ਸਮਾਚਾਰ ਹਨ ਤਸਵੀਰਾਂ ਹਨ ਪਰ ਸਭ, ਕਿਸੇ ਨਾ ਕਿਸੇ ਪ੍ਰਕਾਰ ਸਤਿਗੁਰੂ ਜੀ ਦੇ ਸੁਭਾਉ ਅਤੇ ਜੀਵਨ ਜਾਚ ਦੇ ਸਾਂਝੇ ਸੂਤਰ ਨੂੰ ਛੋਹੰਦੇ ਹਨ।

ਸਾਡੇ ਪਰਮ ਸਤਿਕਾਰਯੋਗ ਬਜ਼ੁਰਗ ਲੇਖਕ ਪ੍ਰ.

ਕਿਰਪਾਲ ਸਿੰਘ ਕਸੇਲ ਨੇ ਸਤਿਗੁਰੂ ਜੀ ਦੇ ਇਤਿਹਾਸਕ ਤੇ ਗੌਰਵਮਈ ਯੋਗਦਾਨ ਨੂੰ ਅੰਕਿਤ ਕੀਤਾ ਹੈ। ਸੁਵਰਨ ਸਿੰਘ ਵਿਰਕ ਹੋਰਾਂ ਸੋਹਜ ਅਤੇ ਸਹਿਜ ਦੇ ਬਿੰਦੂ ਨੂੰ ਛੋਹਿਆ ਹੈ। ਸਵਰਗੀ ਅਮਰ ਭਾਰਤੀ ਜੀ ਦੇ ਲੇਖ ਵਿਚ ਸਤਿਗੁਰੂ ਜੀ ਦੀ ਵਿਸ਼ਾਲ ਸੰਗੀਤ ਨਿਧੀ ਨੂੰ ਦਰਸਾਇਆ ਹੈ... ਇਸ ਅੰਕ ਵਿਚ ਇਕ ਅਹਿਮ ਲੇਖ ਹੈ ਉਸਤਾਦ ਹਰਭਜਨ ਸਿੰਘ ਜੀ ਦਾ ਹੈ ਜੋ ਲਿਖਣਾ ਔਖਾ ਕਾਰਜ ਸੀ। ਇਹ ਲੇਖ ਹੈ ਗ਼ਜ਼ਲ ਗਾਇਕ ਸਵਰਗੀ ਜਗਜੀਤ ਸਿੰਘ ਬਾਰੇ। ਜਗਜੀਤ ਸਿੰਘ ਮੂਲ ਰੂਪ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਰੋਸਾਏ ਨਾਮਧਾਰੀ ਪਰਿਵਾਰ ਵਿਚੋਂ ਸਨ। ਬੇਪਨਾਹ ਗੁਣਾਂ ਅਤੇ ਕਾਮਯਾਬੀ ਦੀ ਸ਼ੁਹਰਤ ਕਾਰਨ ਉਹ ਨਾਮਧਾਰੀ ਸਿਖੀ ਰਹੁਰੀਤ, ਮਰਿਆਦਾ ਵੇਸ ਭੂਸ਼ਾ ਤੋਂ ਆਜ਼ਾਦ ਹੁੰਦੇ ਗਏ। ਹੋਰ ਵੀ ਕਈ ਕਲਾਕਾਰ ਅਤੇ ਖਿਡਾਰੀ ਅਜਿਹੇ ਕਾਰਨਾਂ ਕਰਕੇ ਕਾਮਯਾਬੀ ਉਪਰੰਤ ਧਾਰਮਕ ਬੰਦੇਜਾਂ ਤੋਂ ਆਜ਼ਾਦ ਹੋਣ ਦੀ ਪ੍ਰਵਿਰਤੀ ਰੱਖਦੇ ਹਨ। ਕਲਾਕਾਰ ਜਗਜੀਤ ਸਿੰਘ ਅਤੇ ਮਹਾਂ ਕਲਾਕਾਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਅੰਦਰਲੀ ਪ੍ਰੇਮ ਦੀ ਤੰਦ ਅਤੇ ਮਰਿਆਦਾ ਦੇ ਬੰਦੇਜ ਦੇ ਦਵੰਦ ਨੂੰ ਹਰਭਜਨ ਸਿੰਘ ਜੀ ਨੇ ਸੂਖਮਤਾ ਨਾਲ ਚਿਤਰਿਆ ਹੈ। ਇਸ ਤਰ੍ਹਾਂ ਇਸ ਗੁਰੂ ਕੇ ਅੰਦਰੋਂ ਪ੍ਰੇਮੀ ਅਤੇ ਆਪਣੇ ਪਿਆਰੇ ਪਰ ਆਪ ਮੁਹਾਰੇ ਛਿੰਦੇ ਸਿੱਖ ਨੂੰ ਕੋਟ ਪੈਂਡਾਂ ਚਲ ਕੇ ਗਲੇ ਲਾਉਣ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਕੋਮਲ ਹਿਰਦੇ ਨੂੰ ਪ੍ਰਗਟ ਕਰਦਿਆਂ ਜਗਜੀਤ ਸਿੰਘ ਜੀ ਗਾਇਕ ਨੂੰ ਸ਼ਰਧਾਂਜਲੀ ਦਿੱਤੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਅਜ਼ੀਮ ਲੱਛਣ ਹੈ ਬਖਸ਼ਿਸ਼ ਦਾ ਦਵਾਰ ਸਦਾ ਖੁੱਲਾ ਰੱਖਣਾ। ਇਹ ਗੁਣ ਕਮਾਲ ਦਰਜੇ ਦਾ ਹੈ। ਸਾਧੂ ਸਿੰਘ ਕਿਸਾਨ ਨੇ ਸਾਖੀਆਂ ਵਰਗੀ ਸ਼ੈਲੀ ਵਿਚ ਵਰਤਮਾਨ ਹੱਡੀਂ ਹੰਡਾਏ ਇਤਿਹਾਸ ਨੂੰ ਮੂਰਤੀਮਾਨ ਕੀਤਾ ਹੈ। ਸਾਰੀਆਂ ਲਿਖਤਾਂ ਵਿਚਲੀ ਤੰਦ ਸਤਿਗੁਰੂ ਸਾਹਿਬ ਦੀ ਕਿਸੇ ਨਾ ਕਿਸੇ ਗੱਲ ਨਾਲ ਜੁੜਦੀ ਹੈ।

ਸ਼ਾਇਰਾਂ ਦੀ ਬਾਤ ਨਿਰਾਲੀ ਹੁੰਦੀ ਹੈ। ਉਹ ਇਕ ਇਕ ਸਤਰ ਵਿਚ ਪੂਰੀ ਪੁਸਤਕ ਦਾ ਨਚੋੜ ਪੇਸ਼ ਕਰਦੇ ਹਨ। ਜਸਵੰਤ ਸਿੰਘ ਰਾਹੀ ਨੇ ਕਿਸੇ ਵੇਲੇ ਲਿਖਿਆ ਸੀ 'ਫੁਲ ਆਉਂਦੇ ਨੇ ਤੁਸਾਂ ਕੋਲੋਂ ਖੁਸ਼ਬੋਆਂ ਮੰਗਣ।' ਉਹਨਾਂ ਦੀ ਕੀਲ ਲੈਣ ਵਾਲੀ ਮੁਸਕਰਾਹਟ, ਓਹਨਾਂ ਵਿਚਲੇ ਪਿਆਰ ਦੇ ਸੋਮੇ, ਬੋਲਾਂ ਦੀ ਖੁਸ਼ਬੋਈ, ਉਹਨਾਂ ਦੀ ਹਲੀਮੀ, ਬਖਸ਼ਿਸ਼ਾਂ ਰਹਿਮਤਾਂ ਸ਼ਹਿਨਸ਼ਾਹੀਅਤ ਦੀਆਂ ਬਾਤਾਂ ਕਵੀਆਂ ਨੇ ਨਿਰਾਲੀ ਸ਼ਾਨ ਨਾਲ ਪਾਈਆਂ ਹਨ। ਉਹਨਾਂ ਦੀਆਂ ਹਜ਼ਾਰਾਂ ਤਸਵੀਰਾਂ ਦਾ ਸਾਡੇ ਕੋਲ ਭੰਡਾਰ ਹੈ। ਇਕ ਇਕ ਤਸਵੀਰ 'ਚੋਂ ਕਈ ਕਈ ਲੇਖ ਨਿਕਲਦੇ ਹਨ। ਇਕ ਇਕ ਤਸਵੀਰ 'ਚ ਕਈ ਕਈ 'ਵੀ. ਆਈ. ਪੀ' ਹਨ। ਧਰਮ ਗੁਰੂ, ਰਾਜ ਪ੍ਰਮੁੱਖ, ਦੇਸਾਂ ਦੇ ਪ੍ਰਧਾਨ, ਪ੍ਰਧਾਨ ਮੰਤਰੀ, ਮੁੱਖ ਮੰਤਰੀ, ਅਨੇਕਾਂ ਰਾਜਸੀ ਪਾਰਟੀਆਂ ਦੇ ਨੇਤਾ ਤੇ ਆਮ ਲੋਕ। ਇਸ ਸਾਰੀ ਫਲਵਾੜੀ 'ਚੋਂ ਕੁਝ ਕੁ ਹੱਥ ਲੱਗੇ ਫੁੱਲਾਂ ਦਾ ਗੁਲਦਸਤਾ ਹੀ ਤਿਆਰ ਹੋ ਸਕਿਆ ਹੈ।

ਇਸ ਅੰਕ ਵਿਚ ਸਦਾ ਵਾਂਗ ਸਾਹਿਤ ਅਤੇ ਇਤਿਹਾਸ ਦੇ ਝਰੋਖੇ ਵਿਚੋਂ ਦਿਸਦੇ ਦ੍ਰਿਸ਼ ਸਾਡੇ ਸਨਮਾਨਯੋਗ ਸਹਿਯੋਗੀਆਂ ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ, ਡਾ. ਵਰਿਆਮ ਸਿੰਘ ਸੰਧੂ, ਡਾ. ਹਰਸ਼ਿੰਦਰ ਕੌਰ ਤੇ ਹੋਰਾਂ ਪਾਠਕਾਂ ਨੂੰ ਦ੍ਰਿਸ਼ਟਮਾਨ ਕੀਤੇ ਹਨ। ਅਜਿਹੇ ਅੰਕ ਵਿਚ ਬਹੁਤ ਕੁਝ ਹੋ ਸਕਦਾ ਸੀ ਪਰ ਸਾਨੂੰ ਸ਼ਾਇਰ ਦਾ ਇਕ ਸ਼ਿਅਰ ਯਾਦ ਆਉਂਦਾ ਹੈ।

ਹਮ ਜਾਨਤੇ ਥੇ ਕਿ ਇਲਮ ਸੇ ਕੁਛ ਜਾਨੇਂਗੇ
ਜਾਨਾ ਤੋਂ ਯਹ ਜਾਨਾ ਕਿ ਕੁਛ ਨਾ ਜਾਨਾਂ

ਅਲਪ ਬੁੱਧੀ ਵਾਸਤੇ ਅਜੇ ਹੋਰ ਬਹੁਤ ਕੁਝ ਜਾਨਣ ਵਾਲਾ ਪਿਆ ਹੈ। ਅੱਗੇ ਤੋਂ ਅਗੇਰੇ ਹੋਰ ਅੱਗੇ।

*—ਜਗਦੀਸ਼ ਸਿੰਘ ਵਰਿਆਮ*

# ਸੰਜੋਗ ਵਿਜੋਗ ਦੀ ਕਾਰ

ਸ੍ਰੀ ਭੈਣੀ ਸਾਹਿਬ ਵਿਚ ਸਾਲਾਨਾ ਜੱਪ ਪ੍ਰਯੋਗ ਦੇ ਮੇਲੇ ਦਾ ੧੭ ਅਕਤੂਬਰ ੨੦੧੧ ਨੂੰ ਭੋਗ ਪੈ ਗਿਆ। ਭਰਵੇਂ ਰੁਝੇਵਿਆਂ ਵਿਚ ਨਾਮ ਸਿਮਰਨ, ਕੀਰਤਨ, ਪ੍ਰਵਚਨ, ਲੀਡਰਾਂ ਦੇ ਭਾਸ਼ਨਾ ਤੋਂ ਇਲਾਵਾ ਦੂਰ ਨੇੜਿਓਂ ਆਏ ਚਿਰੀਂ ਵਿਛੁੰਨਿਆਂ ਮਿੱਤਰਾਂ ਦੇ ਮੇਲ ਮਿਲਾਪ ਦਾ ਲਾਹਾ ਸੀ। ਅਤਿ ਸੁਆਦੀ ਗੁਰੂ ਕੇ ਲੰਗਰ, ਕੜਾਹ ਪ੍ਰਸ਼ਾਦ, ਜਲੇਬੀਆਂ, ਬੂੰਦੀ ਲਡੂਆਂ ਦੇ ਗੱਫਿਆਂ ਅਤੇ ਕਵੀਆਂ ਦੀਆਂ ਕਵਿਤਾਵਾਂ ਦਾ ਇਕ ਅਤੁੱਟ ਸਿਲਸਿਲਾ ਚਲਦਾ ਰਿਹਾ। ਆਖਰੀ ਸਵੇਰ ਅੰਮ੍ਰਿਤਮਈ ਆਸਾ ਦੀ ਵਾਰ ਦਾ ਕੀਰਤਨ, ਸਮੂਹਕ ਅਨੰਦ ਕਾਰਜ ਅਤੇ ਪਾਠਾਂ ਦੇ ਭੋਗ ਦੀਆਂ ਖੁਸ਼ੀਆਂ ਨੇ ਨਾਲ ਹੀ ਇਹ ਐਲਾਨ ਸੁਣਿਆ ਕਿ ਅੱਜ ਦੁਪਹਿਰ ਦੇ ਹਜ਼ੂਰੀ ਦੀਵਾਨ ਵਿਚ ਨਾਮ ਸਿਮਰਨ ਦੇ ਨਾਲ ਹੀ ਸ. ਬੂਟਾ ਸਿੰਘ ਕੰਵਲ, ਨਾਮਧਾਰੀ ਸੀਡਜ਼ ਬੰਗਲੌਰ ਵਾਲਿਆਂ ਦੀ ਮਾਤਾ ਬੀਬੀ ਸਵਰਨ ਕੌਰ ਨਮਿਤ ਪਾਠ ਦਾ ਭੋਗ ਪਵੇਗਾ।

ਅਜਿਹਾ ਹੀ ਹੋਇਆ। ਬੀਬੀ ਸਵਰਨ ਕੌਰ ਅਤੇ ਸ. ਬੂਟਾ ਸਿੰਘ ਜੀ ਸਾਡੇ ਬੜੇ ਹੀ ਪਿਆਰੇ ਸਤਿਕਾਰੇ ਵਿਅਕਤੀ ਹਨ। ਮਾਤਾ ਸਵਰਨ ਕੌਰ ਸ. ਸੇਵਾ ਸਿੰਘ ਇੰਜੀਨੀਅਰ ਦੀ ਸਪੁੱਤਰੀ ਅਤੇ ਸੇਵਾ ਤਿਆਗ ਦੀ ਹੀ ਹਰ ਦਿਲ ਅਜ਼ੀਜ਼ ਮੂਰਤ ਸਨ। ਉਹਨਾਂ ਨੇ ਸ. ਬੂਟਾ ਸਿੰਘ ਦੇ ਜਨਮ ਤੋਂ ਪਹਿਲਾਂ ਹੀ ਆਪਣੇ ਪਤੀ ਦੇ ਸੁਰਗਵਾਸ ਦੇ ਰੂ ਬ ਰੂ ਬੂਟਾ ਸਿੰਘ ਨੂੰ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਪਾਲਿਆ, ਪੜ੍ਹਾਇਆ ਵਿਆਹਿਆ ਅਤੇ ਅੰਤ ਤੇ ਨਾਮਧਾਰੀ ਸੀਡਜ਼ ਬੰਗਲੌਰ ਵਿਚ ਠਾਕੁਰ ਉਦੈ ਸਿੰਘ ਦੇ ਸਹਾਇਕ ਅਧਿਕਾਰੀ ਵਜੋਂ ਵੇਖਿਆ। ਉਹ ਤਿੰਨ ਭੈਣਾਂ ਸਨ ਤਿੰਨੇ ਹੀ ਪ੍ਰਮੁੱਖ ਵਿਅਕਤੀਆਂ ਨੂੰ ਵਿਆਹੀਆਂ ਗਈਆਂ ਅਤੇ ਸਮਾਂ ਪਾ ਕੇ ਤਿਨੋਂ ਹੀ ਆਪਣੇ ਪਤੀਆਂ ਤੋਂ ਵਿਰਵੀਆਂ ਹੋ ਗਈਆਂ। ਪਰ ਤਿੰਨੋਂ ਹੀ ਹਿੰਮਤ ਅਤੇ ਮਜ਼ਬੂਤੀ ਦੀਆਂ ਜਾਗਦੀਆਂ ਮਿਸਾਲਾਂ ਹਨ। ਡਾਹਢਾ ਦੁਖ ਭਰਿਆ ਸਮਾਂ ਸੀ।

ਜਲੰਧਰ ਵਾਪਸ ਆਏ ਤੇ ਅਗੋਂ ਦਿੱਲੀ ਜਾਣਾ ਸੀ ਜਿਥੇ ਭੈਣ ਜਸਪਾਲ ਕੌਰ ਟਰੱਸਟ ਵੱਲੋਂ ਇਕ ਸਮਾਗਮ ਸੀ ਜਿਥੇ ਪੰਜਾਬੀ ਵਿਚ ਆਈ. ਐਸ. ਏ ਪਾਸ ਕਰਨ ਵਾਲੇ ਪਹਿਲੇ ਨੌਜਵਾਨ ਸ੍ਰੀ ਵਰਿੰਦਰ ਸ਼ਰਮਾ ਦਾ ਸਨਮਾਨ ਹੋਣਾ ਸੀ। ਰੇਲ ਰਿਜ਼ਰਵੇਸ਼ਨ ਨਾ ਮਿਲਣ ਕਾਰਨ ਕਾਰ ਰਾਹੀਂ ਗਏ। ਦਿਨ ਵੱਧ ਲੱਗ ਗਏ ਪਰ ਸਮਾਗਮ ਸਫਲ ਸੀ ਅਤੇ ਖੁਸ਼ੀਆਂ ਭਰਪੂਰ। ਦਿੱਲੀ ਜਾਣ ਤੋਂ ਐਨ ਪਹਿਲਾਂ ਇਹ ਖੁਸ਼ਖਬਰੀ ਟੀ.ਵੀ ਅਖਬਾਰਾਂ ਅਤੇ ਫੋਨ ਕਾਲਾਂ ਰਾਹੀਂ ਆਈ ਕਿ ਜਗਦੀਸ਼ ਸਿੰਘ ਵਰਿਆਮ, ਪੰਜਾਬ ਸਰਕਾਰ ਵਲੋਂ ਭਾਸ਼ਾ ਵਿਭਾਗ ਦੇ ਮਾਧਿਅਮ ਰਾਹੀਂ "ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਪੁਰਸਕਾਰ" ਵਾਸਤੇ ਚੁਣਿਆ ਗਿਆ ਹੈ।

ਵਧਾਈ ਦੇ ਟੈਲੀਫੋਨਾਂ ਦਾ ਇਕ ਲੰਬਾ ਸਿਲਸਲਾ ਸ਼ੁਰੂ ਹੋਇਆ ਜੋ ਹਫਤਾ ਭਰ ਚਲਦਾ ਰਿਹਾ। ਦਿੱਲੀ ਦੇ ਰਾਹ ਵਿਚ ਅਤੇ ਓਥੇ ਕਿਆਮ ਅਤੇ ਵਾਪਸੀ ਤੱਕ ਵੀ ਚਲਦਾ ਰਿਹਾ। ਦਿੱਲੀ ਵਾਲੇ ਸਮਾਗਮ ਵਿਚ ਹੀ ਇਹਦਾ ਖੁਸ਼ੀਆਂ ਭਰਪੂਰ ਜ਼ਿਕਰ ਹੋਇਆ। ਜਗਦੀਸ਼ ਸਿੰਘ ਨੂੰ ਸ਼ਾਲਾਂ ਹਾਰਾਂ ਨਾਲ ਸਨਮਾਨਤ ਕੀਤਾ ਗਿਆ। ਅਗਲੀ ਸਵੇਰ ਨਾਮਧਾਰੀ ਗੁਰਦੁਆਰੇ ਦੇ ਦੀਵਾਨ ਵਿਚ ਵੀ ਇਹ ਸਿਲਸਲਾ ਚਲਿਆ ਸਰੋਪਾਓ ਦਿੱਤੇ ਗਏ ਅਤੇ ਮਾਨ ਸਨਮਾਨ ਭੇਟ ਕੀਤੇ ਗਏ।

ਇਸ ਖੁਸ਼ੀਆਂ ਭਰੇ ਅਵਸਰ ਤੇ ਹੀ ਇਹ ਐਲਾਨ ਹੋਇਆ ਕਿ ਸ. ਕੁਦਰਤ ਸਿੰਘ ਜੀ ਦੇ ਘਰੋਂ

ਬੀਬੀ ਸੁਖਵੰਤ ਕੌਰ ਸੁਰਗਵਾਸ ਹੋ ਗਏ ਹਨ ਉਹਨਾਂ ਦਾ ਸਸਕਾਰ ੯ ਵਜੇ ਪੰਜਾਬੀ ਬਾਗ ਸ਼ਮਸ਼ਾਨ ਘਰ ਵਿਚ ਕੀਤਾ ਜਾਵੇਗਾ।

ਦੂਸਰਾ ਐਲਾਨ ਸੀ ਕਿ ਮਸ਼ਹੂਰ ਉਦਯੋਗਪਤੀ ਅਤੇ ਦਾਨੀ ਸਜਨ ਸ. ਸੇਵਾ ਸਿੰਘ ਜੀ ਤੰਬੂਆਂ ਵਾਲੇ, ਫਨ ਐਂਡ ਫੂਡ ਵਿਲੇਜ ਗੁੜਗਾਓਂ ਵਾਲਿਆਂ ਦੇ ਘਰੋਂ ਮਾਤਾ ਪਵਨਜੀਤ ਕੌਰ ਵੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ ਓਹਨਾਂ ਦਾ ਸਸਕਾਰ ਵੀ ੧੨ ਵਜੇ ਓਸੇ ਦਿਨ ਉਸੇ ਥਾਂ ਹੀ ਹੋਵੇਗਾ। ਸੋ ਖੁਸ਼ੀਆਂ ਦੇ ਸਮਾਗਮਾਂ ਤੋਂ ਯਕ ਦਮ ਬਾਦ ਹੀ ਅਤਿ ਸੋਗਮਈ ਮਾਹੌਲ ਵਿਚ ਦੋਹਾਂ ਸਸਕਾਰਾਂ ਤੇ ਹਾਜ਼ਰੀ ਭਰੀ। ਬੀਬੀ ਸਵਰਨ ਕੌਰ ਅਤੇ ਬੀਬੀ ਸੁਖਵੰਤ ਕੌਰ ਸਕੇ ਤਾਏ ਚਾਚੇ ਦੀਆਂ ਸਪੁਤਰੀਆਂ ਭੈਣਾਂ ਸਨ। ਸਾਨੂੰ ਇਹਨਾਂ ਦੇ ਇਸ ਤਰ੍ਹਾਂ ਜਾਣ ਦਾ ਦੁੱਖ ਵੀ ਹੈ ਅਤੇ ਪਰਿਵਾਰਾਂ ਨਾਲ ਭਾਰੀ ਹਮਦਰਦੀ ਵੀ ਹੈ।

ਮਾਤਾ ਪਵਨਜੀਤ ਕੌਰ ਅਤੇ ਸ. ਸੇਵਾ ਸਿੰਘ ਤੰਬੂਆਂ ਵਾਲੇ ਇਕ ਆਦਰਸ਼ਕ ਜੋੜੀ ਸੀ। ਸਦਾ ਹੀ ਪਰ ਉਪਕਾਰ ਅਤੇ ਗੁਰੂ ਘਰ ਅਤੇ ਗਰੀਬ ਦੀ ਸੇਵਾ ਲਈ ਤੱਤਪਰ। ਮਾਤਾ ਪਵਨਜੀਤ ਕੌਰ ਕੇਵਲ ਭੁਪਿੰਦਰ ਸਿੰਘ, ਬਲਵੰਤ ਸਿੰਘ ਸੰਤੋਖ ਸਿੰਘ ਦੀ ਹੀ ਮਾਤਾ ਨਹੀਂ ਸੀ ਸਗੋਂ ਸਭ ਦੀ ਮਾਤਾ ਕਹਿ ਲਈਏ ਤਾਂ ਅਤਿ ਕਥਨੀ ਨਹੀਂ ਹੈ। 'ਵਰਿਆਮ' ਦੇ ਜਨਮ ਕਾਲ ਤੋਂ ਹੀ ਇਹ ਪਰਿਵਾਰ ਐਲਾਨੀਆਂ ਇਸ ਦੀ ਚੜ੍ਹਦੀ ਕਲਾ ਲਈ ਵਚਨ ਬੱਧ ਰਿਹਾ ਹੈ। ਦਿੱਲੀ, ਹੈਦਰਾਬਾਦ ਤੱਕ ਇਹਨਾਂ ਦਾ ਪਰਿਵਾਰ ਹੀ ਵਰਿਆਮ ਦੀ ਥਿਰ ਬਣਿਆ ਆ ਰਿਹਾ ਹੈ। ਮਾਤਾ ਪਵਨਜੀਤ ਦਾ ਵਿਛੋੜਾ, ਵਰਿਆਮ ਪਰਿਵਾਰ ਦਾ ਆਪਣਾ ਘਾਟਾ ਹੈ। ਸਤਿਗੁਰੂ ਜੀ ਬੀਬੀ ਜੀ ਦੀ ਜੀਵ ਆਤਮਾ ਨੂੰ ਤਾਂ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣਗੇ ਹੀ ਮਗਰੋਂ ਪਰਿਵਾਰ ਨੂੰ ਵੀ ਸਦਾ ਵਾਂਗ ਆਸਰਾ ਦੇਣ ਇਹ ਸਾਡੀ ਅਰਦਾਸ ਹੈ।

ਸਵਰਗੀ ਮਹੰਤ ਆਤਮਾ ਸਿੰਘ ਸਨਖਤਰਵੀ ਲੰਬੇ ਸਮੇਂ ਤਕ ਸਤਿਜੁਗ ਦੇ ਸੰਪਾਦਕ ਰਹੇ ਹਨ ਅਤੇ ਸਿਧਾਂਤਕ ਪੁਸਤਕਾਂ ਦੇ ਵੀ ਲੇਖਕ ਸਨ। ਉਹਨਾਂ ਦੇ ਛੋਟੇ ਸਪੁੱਤਰ ਮਾਸਟਰ ਅਜੀਤ ਸਿੰਘ ਅਧਿਆਪਕ ਵੀ ਸਨ ਅਤੇ ਚੰਗੇ ਲੇਖਕ ਵੀ। ਉਹਨਾਂ ਦਾ ਇਕ ਲੇਖ ਵਰਿਆਮ ਦੇ ਹੁਣ ਵਾਲੇ ਅੰਕ ਵਾਸਤੇ ਸੁਰਖਿਅਤ ਪਿਆ ਸੀ। ਉਹ ਛੱਪਣ ਦੀ ਉਡੀਕ ਵੀ ਕਰ ਰਹੇ ਸਨ। ਉਹ ਲੇਖ ਕੰਪੋਜ਼ ਹੋ ਕੇ ਛਪਣ ਨੂੰ ਤਿਆਰ ਸੀ ਕਿ ਖਬਰ ਆ ਗਈ ਕਿ ਅਜੀਤ ਸਿੰਘ ਚੜ੍ਹਾਈ ਕਰ ਗਏ ਹਨ। ਇਹ ਸਤਰਾਂ ਲਿਖਣ ਵੇਲੇ ਤਕ ਉਹਨਾਂ ਨਮਿਤ ਉਹਨਾਂ ਦੇ ਪਿੰਡ 'ਰੌਲੀਏ' ਭੋਗ ਵੀ ਪੈ ਚੁੱਕਾ ਹੈ ਅਤੇ ਸ੍ਰੀ ਮਾਤਾ ਜੀ ਚੰਦ ਕੌਰ ਜੀ ਸਾਧ ਸੰਗਤ ਨੂੰ ਧੀਰਜ ਬੰਨਾਉਣ ਵਾਸਤੇ ਭੋਗ ਸਮੇਂ ਦਰਸ਼ਨ ਵੀ ਦੇ ਆਏ ਹਨ।

ਵਰਿਆਮ ਨੂੰ ਸ਼੍ਰੋਮਣੀ ਸਾਹਿਤਕ ਪੱਤਰਕਾਰੀ ਦਾ ਐਵਾਰਡ ਮਿਲਣ ਤੇ ਦੇਸ਼ ਵਿਦੇਸ਼ ਤੋਂ ਟੈਲੀਫ਼ੋਨ ਆ ਰਹੇ ਹਨ। ਬਦੇਸ਼ੋਂ 'ਚੋਂ ਕਈ ੩੦ ਸਾਲ ਪਹਿਲਾਂ ਮਿਲੇ ਮਿੱਤਰਾਂ ਨੇ ਵਧਾਈ ਵੀ ਦਿੱਤੀ ਹੈ। ਇਕ ਟੈਲੀਫੋਨ ਪਿੰਡ ਡੋਗਰਾਂ ਜ਼ਿਲ੍ਹਾ ਗੁਰਦਾਸਪੁਰ ਤੋਂ ਵੀ ਆਇਆ। ਇਸ ਪਿੰਡ ਵਿਚ ਜਗਦੀਸ਼ ਸਿੰਘ ਵਰਿਆਮ ਦੇ ਪਿਛਲੇ ਪਿੰਡ ਢੇਅ ਦੇ ਵਸਨੀਕ ਰਹਿੰਦੇ ਹਨ। ਸੰਪਾਦਕ ਦੇ ਬਚਪਨ ਦੇ ਦੋਸਤ ਹਮ ਉਮਰ ਵਿਦਿਆਰਥੀ ਲੰਗੋਟੀਏ ਇਥੇ ਹੀ ਰਹਿੰਦੇ ਹਨ। ਖਬਰ ਸੁਣ ਕੇ ਪੁੱਛ ਪੁਛਾ ਕੇ ਫੋਨ ਨੰਬਰ ਪਤਾ ਕਰ ਕੇ ਓਹਨਾਂ ਫੋਨ ਕੀਤਾ। ਖੁਸ਼ੀਆਂ ਸਾਂਝੀਆਂ ਕਰਦਿਆਂ ਓਹਨਾਂ ਪਿਛਲੇ ਪੁਰਾਣੇ ਦਿਨਾਂ ਨੂੰ ਯਾਦ ਕੀਤਾ। ਉਹਨਾਂ 'ਚੋਂ ਵੱਡੇ ਭਰਾ ਸੂਬੇਦਾਰ ਗੁਰਦੇਵ ਸਿੰਘ ਜਲੰਧਰ ਵਿਚ ਰਹਿੰਦੇ ਹਨ ਉਹ ਵੀ ਉਥੇ ਸਨ। ਛੋਟਾ ਭਰਾ ਅਜੀਤ ਅਤੇ ਸੁਰਿੰਦਰ ਸਿੰਘ ਵੀ ਸਾਰੇ ਇਕੱਠੇ ਸਨ। ਕੱਲੇ ਕੱਲੇ ਨੇ ਗੱਲ ਕੀਤੀ ਅਤੇ ਪਿੰਡ ਔਣ ਲਈ ਪ੍ਰੇਰਿਆ। ਸਾਰੇ ਬਹੁਤ ਖੁਸ਼ ਸਨ ਕਿ ਸਾਡੇ ਪਿੰਡ ਦਾ ਨਾਂਅ ਰੋਸ਼ਨ ਹੋਇਆ ਹੈ। ਕਲ ਭਰਾ ਗੁਰਦੇਵ ਸਿੰਘ ਦਾ ਫੋਨ ਆਇਆ ਕਿ ਤੁਹਾਨੂੰ ਫੋਨ ਤੇ ਵਧਾਈ ਦੇਣ ਵਾਲਾ ਅਜੀਤ ਸਿੰਘ ਆਪਣੇ ਸੁਆਸ ਪੂਰੇ ਕਰ ਗਿਆ ਹੈ। ਹੁਣ ਕੌਣ ਸਾਹਿਬ ਨੂੰ ਆਖੇ ਇਵ ਨਹੀਂ ਇਵ ਕਰ। ਪਰ ਜ਼ਿੰਦਗੀ ਦੀ ਸਫਰ ਤਾਂ ਜਾਰੀ ਹੈ।

*—ਜਗਦੀਸ਼ ਸਿੰਘ ਵਰਿਆਮ*

# ਵਧਾਈਆਂ



'ਵਰਿਆਮ' ਦੇ ਸਤਿਗੁਰੂ ਜਗਜੀਤ ਸਿੰਘ ਅੰਕ ਲਈ ਬਹੁਤ ਬਹੁਤ ਵਧਾਈਆਂ

ਸ. ਜਗਦੀਸ਼ ਸਿੰਘ ਨੂੰ ਪੰਜਾਬ ਸਰਕਾਰ ਵਲੋਂ ਸ਼੍ਰੋਮਣੀ ਸਾਹਿਤਕ ਪੱਤਰਕਾਰ ਦਾ ਪੁਰਸਕਾਰ ਮਿਲਣ ਦੇ ਐਲਾਨ ਤੇ ਬਹੁਤ ਬਹੁਤ ਵਧਾਈਆਂ।

ਸਤਿਗੁਰੂ 'ਵਰਿਆਮ' ਦੇ ਸਿਰ ਤੇ ਮਿਹਰਾਂ ਭਰਿਆ ਹੱਥ ਇਸੇ ਤਰ੍ਹਾਂ ਰੱਖੇ ਅਤੇ ਇਹ ਹੋਰ ਬੁਲੰਦੀਆਂ ਛੋਹੇ।

*—ਜਥੇਦਾਰ ਸੇਵਾ ਸਿੰਘ ਨਾਮਧਾਰੀ*
*ਦਿੱਲੀ*

---

## ਬੀਬੀ ਪਵਨਜੀਤ ਕੌਰ



ਬੀਬੀ ਪਵਨਜੀਤ ਕੌਰ ਸੁਪਤਨੀ ਸ. ਸੇਵਾ ਸਿੰਘ ਜੀ (ਤੰਬੂਆਂਵਾਲੇ) ਫਨ ਐਂਡ ਫੂਡ ਵਿਲੇਜ ਗੁੜਗਾਓਂ ਦਿੱਲੀ ਦੇ ਅਕਾਲ ਚਲਾਣੇ ਤੇ ਸਾਰੇ ਪਰਿਵਾਰ ਦੇ ਗ਼ਮ ਵਿਚ ਸਮੁੱਚਾ ਵਰਿਆਮ ਪਰਿਵਾਰ ਸ਼ਾਮਲ ਹੈ। ਮਾਤਾ ਜੀ ਮਮਤਾ ਦੀ ਸਾਕਾਰ ਮੂਰਤ ਅਤੇ ਲੋੜਵੰਦਾਂ ਦੀ ਗੁਮਨਾਮ ਮਦਦ ਕਰਨ ਵਾਲੇ ਸਨ। ਉਹ ਸਦਾ ਸਦਾ ਸਾਨੂੰ ਯਾਦ ਰਹਿਣਗੇ।

*—ਜਗਦੀਸ਼ ਸਿੰਘ ਵਰਿਆਮ*
*ਸੰਪਾਦਕ 'ਵਰਿਆਮ'*

---

# ਧੰਨਵਾਦ

ਮੈਨੂੰ ਪੰਜਾਬ ਸਰਕਾਰ ਵਲੋਂ ਸ਼੍ਰੋਮਣੀ ਸਾਹਿਤਕ ਪੱਤਰਕਾਰ ਵਜੋਂ ਪੁਰਸਕਾਰ ਦੇਣ ਦੇ ਐਲਾਨ ਨਾਲ ਦੇਸ਼ ਵਿਦੇਸ਼ ਦੇ ਅਨੇਕਾਂ ਥਾਵਾਂ ਤੋਂ ਲਗਾਤਾਰ ਟੈਲੀਫੋਨ ਆ ਰਹੇ ਹਨ। ਬਹੁਤ ਸਾਰੇ ਮਿੱਤਰਾਂ ਨਾਲ ਇਸ ਬਹਾਨੇ ਮੁਲਾਕਾਤ ਹੋ ਰਹੀ ਹੈ। ਬਹੁਤ ਸਾਰੀਆਂ ਮੁਲਵਾਨ ਗੱਲਾਂ ਦਾ ਪਤਾ ਲੱਗ ਰਿਹਾ ਹੈ ਅਤੇ ਸ਼ੁਭ ਅਸੀਸਾਂ ਪ੍ਰਾਪਤ ਹੋ ਰਹੀਆਂ ਹਨ। 'ਵਰਿਆਮ' ਦਾ ਹੱਥਲਾ ਅੰਕ ਵੀ ਰਵਾਇਤ ਦੇ ਉਲਟ ਲੇਟ ਹੋ ਗਿਆ ਹੈ ਅਤੇ ਮੈਂ ਸਤਿਗੁਰੂ ਜੀ ਦੇ ਜਨਮ ਸਮਾਗਮ ਤੇ ਵੀ ਹਾਜ਼ਰ ਨਹੀਂ ਹੋ ਸਕਿਆ। ਮੈਂ ਪਾਠਕਾਂ ਤੋਂ ਦੇਰੀ ਦੀ ਖਿਮਾ ਤਾਂ ਮੰਗਦਾ ਹੀ ਹਾਂ ਪਰ ਸਭ ਮਿੱਤਰ ਪਿਆਰਿਆਂ ਦਾ ਧੰਨਵਾਦੀ ਹਾਂ ਜਿਨ੍ਹਾਂ ਮੈਨੂੰ ਐਨਾ ਪਿਆਰ ਹੁਲਾਰਾ ਦਿੱਤਾ ਹੈ।

*—ਜਗਦੀਸ਼ ਸਿੰਘ ਵਰਿਆਮ*

# ਚੌਥੇ ਜੋਗ ਵਿਚ ਵਰਿਆਮ



**ਸੁਵਰਨ ਸਿੰਘ ਵਿਰਕ**
ਕਰੀਵਾਲਾ (ਸਿਰਸਾ)

























ਜੋਗ ਬਾਰਾਂ ਵਰ੍ਹਿਆਂ ਦਾ ਗਿਣਿਆ ਜਾਂਦਾ ਹੈ। ਪੰਜਾਬੀ ਜਨਜੀਵਨ ਵਿਚ ਕੋਈ ਬਾਰਾਂ ਵਰ੍ਹੇ ਧੂਣੇ ਤੇ ਬੈਠਾ ਤਪੱਸਿਆ ਕਰਦਾ ਰਿਹਾ। ਕੋਈ ਬਾਰਾਂ ਵਰ੍ਹੇ ਕੱਚੇ ਤੰਦ ਨਾਲ ਖੂਹ ਵਿਚ ਉਲਟਾ ਲਟਕਿਆ ਰਿਹਾ ਤੇ ਕੋਈ ਬਾਰਾਂ ਵਰ੍ਹੇ ਸਿਰਫ ਦੀਦਾਰ ਦੀ ਤਲਬ ਤੇ ਹੀ ਮੱਝੀਂ ਚਾਰਦਾ ਰਿਹਾ। ਮੱਝਾਂ ਮਹਿਬੂਬ ਦੀਆਂ ਹੋਣ ਤਾਂ ਫਿਰ ਸੋਟੀ ਕੌਣ ਮਾਰਦਾ ਹੈ ਪਰਨਾ ਝੁਲਾ ਝੁਲਾ ਕੇ ਪੌਣ ਦੇ ਬੁੱਲਿਆਂ ਜਿਉਂ ਸਪਰਸ਼ ਨਾਲ ਹੀ, ਉਹਨਾਂ ਨੂੰ ਮੋੜ ਲੈਂਦਾ ਹੈ। ਸ਼ਾਇਦ ਤਾਂ ਹੀ ਨਾਮਧਾਰੀ ਜਥੇਦਾਰ ਕਿਸੇ ਖਾਸ ਸਮੇਂ ਤੇ ਇਹ ਸ਼ਬਦ ਪੜ੍ਹਦੇ ਹਨ– "ਮੇਲਾ ਏ ਜੀ, ਪੌਣ, ਪਾਣੀ, ਅਗਨੀ ਦਾ"।

> ਇਹ ਨਾਂ ਨੂੰ ਤੌਫੀਕਾਂ ਨੇ ਕਿ 'ਵਰਿਆਮ' ਹੋਰਾਂ ਨੂੰ ਵੀ ਪੂਰੇ ੩੬ ਸਾਲਾਂ ਦੇ ਹਰ ਮਹੀਨੇ, ਆਪਣੇ ਚਿਤਵੇ ਕਾਰਜ ਦੇ ਅਨੁਰੂਪ, ਆਪਣਾ ਕੱਦ ਪੂਰਾ ਸਿੱਧ ਕਰਨਾ ਪਿਆ ਹੈ।

ਤਿੰਨਾਂ ਦੇ ਮੇਲੇ ਨਾਲ ਤਿੰਨ ਜੋਗ ਪੂਰੇ ਹੋ ਜਾਂਦੇ ਹਨ। ਮੈਨੂੰ ਇਹ ਸਮਝ ਦੇਵਨਾਗਰੀ ਲਿੱਪੀ ਦੇ ਹਿੰਦਸੇ ਵੇਖ ਕੇ ਆਈ ਕਿ ਹਿੰਦੀ ਵਾਲੇ ਵਿਰੋਧੀ ਹਾਲਾਤ ਲਈ ਛੱਤੀ ਦਾ ਅੰਕੜਾ ਕਿਉਂ ਵਰਤਦੇ ਹਨ। ਉਪਰ ਵਰਣਿਤ ਲੋਕ ਨਾਇਕ ਸਾਡੇ ਗੋਰਖਨਾਥ ਸਨ ਜਾਂ ਪੂਰਨ ਜੋਗੀ, ਬਾਬਾ ਸ਼ੇਖ ਫਰੀਦ ਸਨ ਜਾਂ ਮੌਜੂ ਚੌਧਰੀ ਦਾ ਪੁੱਤਰ ਧੀਦੋ 'ਰਾਂਝਾ'। ਇਹਨਾਂ ਸਾਰਿਆਂ ਹੀ ਯੁੱਗ ਪੁਰਖਾਂ ਤੋਂ ਵਰੋਸਾਇਆ ਮੈਨੂੰ ਵੱਡਾ ਭਾ ਜਗਦੀਸ਼ ਸਿੰਘ 'ਵਰਿਆਮ' ਨਜ਼ਰ ਆਉਂਦਾ ਹੈ, ਜੀਹਦਾ ਅਰੰਭਿਆ ਮਾਸਕ ਪੱਤਰ 'ਵਰਿਆਮ', ਇਸ ਨਵੰਬਰ ਤੋਂ ਤਿੰਨ ਜੋਗ ਪੂਰੇ ਕਰਕੇ, ਚੌਥੇ



ਜੋਗ ਵਿਚ ਪਰਵੇਸ਼ ਕਰ ਜਾਏਗਾ। ਇਹਨਾਂ ੩੬ ਸਾਲਾਂ ਵਿਚ, ਵਰਿਆਮ ਜੀ ਦਾ ਵੀ, ਹਾਲਾਤ ਨਾਲ ੩੬ ਦਾ ਅੰਕੜਾ ਹੀ ਰਿਹਾ ਹੈ।

ਸਾਰੀ ਉਮਰ ਧਾਰ ਦੇ ਉਲਟ ਠਿੱਲ੍ਹਣ ਵਾਲੇ, ਵਰਿਆਮ ਹੋਰਾਂ ਨੂੰ, ਪਰਚਾ ਕੱਢਣ ਦੀ ਕਦੋਂ ਸੁੱਝੀ, ਜਦੋਂ ਦੇਸ਼ ਦੇ ਹਾਕਮਾਂ ਨੇ "ਅਨੁਸ਼ਾਸਨ ਪਰਵ" ਦਾ ਪਾਠ ਸ਼ੁਰੂ ਕਰਕੇ, ਪਹਿਲੋਂ ਚੱਲਦੇ ਪਰਚਿਆਂ ਦੀ ਜ਼ੁਬਾਨਬੰਦੀ ਦੇ ਫੁਰਮਾਨ ਚਾਹੜ ਦਿੱਤੇ ਸਨ। ਜਦੋਂ ਮਾਮੂਲੀ ਸ਼ੱਕ ਤੇ ਨਿਵਾਰਕ ਨਜ਼ਰਬੰਦੀ, ਪੱਲੇ ਪੈ ਜਾਂਦੀ ਸੀ, ਵਰਿਆਮ ਹੋਰਾਂ ਬਿਨਾਂ ਕਿਸੇ ਝਿਜਕ ਜਾਂ ਵਿਤਕਰੇ ਤੋਂ ਆਪਣੇ ਪਰਚੇ ਦੇ ਵਰਕੇ ਬਹੁਤ ਸਾਰੀਆਂ ਜਿਊਂਦੀਆਂ ਕਲਮਾਂ ਦੇ ਹਵਾਲੇ ਕਰ ਦਿੱਤੇ। ਅਜੇਹਾ ਹੁੰਦਾ ਵੀ ਕਿਉਂ ਨਾ? ਪਰਚਾ ਜਿਹੜੇ ਵੱਡੇ ਨਾਂ ਤੇ ਨਿਕਲਨਾ ਸ਼ੁਰੂ ਹੋਇਆ, ਉਹ ਪੰਜਾਬ ਦੇ ਬਸਤੀਵਾਦ-ਵਿਰੋਧੀ, ਕੂਕੇ ਸ਼ਹੀਦਾਂ ਵਿਚੋਂ, ਉੱਭਰਵਾਂ ਨਾਂ ਸੀ, ਭਾਈ ਵਰਿਆਮ ਸਿੰਘ ਪਿੰਡ ਮਹਿਰਾਜ (ਬਠਿੰਡਾ) ਦਾ। ਜਿਹਨੂੰ ਪਟਿਆਲੇ ਦੇ ਰਾਜ ਘਰਾਣੇ ਨਾਲ ਸ਼ਰੀਕੇ ਬਿਰਾਦਰੀ ਦੀ ਭਾਈਚਾਰਕ ਸਾਂਝ ਦੇ ਕਾਰਨ ਸਾਕਾ ਮਲੇਰਕੋਟਲਾ ਸਮੇਂ ਮਧਰੇ ਕੱਦ ਦੇ ਬਹਾਨੇ ਛੱਡਿਆ ਜਾਣ ਲੱਗਾ ਤਾਂ ਉਹ ਵਾਹਣ ਦੀਆਂ ਢੀਮਾਂ ਚੁੱਕ ਲਿਆਇਆ ਸੀ ਤੇ ਉਹਨਾਂ ਦੀ ਥੜ੍ਹੀ ਬਣਾ ਕੇ ਖਲੋ ਗਿਆ ਸੀ ਕਿ ਹੁਣ ਤਾਂ ਕੱਦ ਪੂਰਾ ਹੈ, ਚਲਾਓ ਤੋਪ! ਇਹ ਨਾਂ ਨੂੰ ਤੌਫੀਕਾਂ ਨੇ ਕਿ 'ਵਰਿਆਮ' ਹੋਰਾਂ ਨੂੰ ਵੀ ਪੂਰੇ ੩੬ ਸਾਲਾਂ ਦੇ ਹਰ ਮਹੀਨੇ, ਆਪਣੇ ਚਿਤਵੇ ਕਾਰਜ ਦੇ ਅਨੁਰੂਪ, ਆਪਣਾ ਕੱਦ ਪੂਰਾ ਸਿੱਧ ਕਰਨਾ ਪਿਆ ਹੈ।

ਵਰਿਆਮ ਹੋਰਾਂ ਨੇ ਪਰਚਾ ਉਦੋਂ ਕੱਢਣਾ ਸ਼ੁਰੂ ਕੀਤਾ, ਜਦੋਂ ਪੰਜਾਬੀ ਦੇ ਬਹੁਤ ਸਾਰੇ, ਲੰਮਾਂ ਸਮਾਂ ਛਪਣ ਵਾਲੇ, ਸਥਾਪਿਤ ਸਾਹਿਤਕ ਪਰਚੇ ਬੰਦ ਹੋਣ ਜਾ ਰਹੇ ਸਨ। ਉਹਨਾਂ ਜਾਂ ਉਹਨਾਂ ਦੇ ਹਮਦਰਦਾਂ ਨੂੰ ਵੀ ਇਸ ਪਰਚੇ ਦੀ ਆਯੂ ਰੇਖਾ ਏਨੀ ਲੰਮੀ ਹੋ ਜਾਏਗੀ, ਯਕੀਨ ਨਹੀਂ ਸੀ। ਜਿਸ ਭਾਈਚਾਰੇ ਨਾਲ ਆਪਾਂ ਸਬੰਧਿਤ ਹਾਂ ਪਠਨ ਪਾਠਨ ਉਹਨਾਂ ਲਈ ਵਿਸ਼ੇਸ਼ ਮਹੱਤਵ ਨਹੀਂ ਰੱਖਦਾ। ਉਹ ਪਰਚੇ ਦੀ ਨਿਰੰਤਰਤਾ ਨੂੰ ਇਕ ਕ੍ਰਿਸ਼ਮਾ ਹੀ ਤਾਂ ਮੰਨਦੇ ਹਨ, ਜਿਸ ਲਈ ਉਹ ਆਪਣੇ ਪ੍ਰੇਰਣਾ ਸਰੋਤ, ਆਪਣੇ ਇਸ਼ਟ ਸਤਿਗੁਰੂ ਜਗਜੀਤ ਸਿੰਘ ਹੋਰਾਂ ਦੇ ਆਭਾਰੀ ਹਨ। ਸਾਹਿਤ, ਸੰਗੀਤ ਅਤੇ ਹੋਰ ਕੋਮਲ-ਕਲਾਵਾਂ ਦੇ ਖੇਤਰ ਵਿਚ ਵਰਿਆਮ ਜੀ ਅਤੇ ਉਹਨਾਂ ਦਾ ਪਰਚਾ, 'ਨਾਮਧਾਰੀ ਜਗਤ' ਦੇ ਰਾਜਦੂਤ ਦੀ ਹੈਸੀਅਤ ਰੱਖਦੇ ਹਨ।

ਵਰਿਆਮ ਜੀ ਦੇ ਇਹ ਲਿਖਣ ਬਾਦ ਕਿ ਉਹਨਾਂ ਨੂੰ ਤਾਂ 'ਸੱਚੀਆਂ ਸਰਕਾਰਾਂ' ਦਾ ਹੀ ਆਸਰਾ ਹੈ, ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਨੇ ਇਸ ਵਰ੍ਹੇ ਲਈ ਉਹਨਾਂ ਦੀ ਸਾਹਿਤਕ ਪੱਤਰਕਾਰੀ ਨੂੰ ਸਨਮਾਨਣ ਦੀ ਖੁਸ਼ੀ ਲਈ ਹੈ। ਇਸ ਦਰਵੇਸ਼ ਕਲਮ ਦੇ ਸਨਮਾਨ ਪਿੱਛੇ, ਸਾਨੂੰ ਉਹਨਾਂ ਦਸਤਕਾਰ ਬਾਪੂ ਨੱਥਾ ਸਿੰਘ ਹੋਰਾਂ ਦਾ, ਥਾਪੜਾ ਨਜ਼ਰ ਆਉਂਦਾ ਹੈ ਜੋ ਸਤਿਗੁਰੂ ਰਾਮ ਸਿੰਘ ਦੀ ਸਿੱਖਿਆ ਨੂੰ ਆਤਮਸਾਤ ਕਰਕੇ "ਨਾ ਫਰਜ਼ੀ ਲੱਕੜ, ਨਾ ਫਰਜ਼ਾ ਵਿਅਕਤੀ ਅਤੇ ਨਾ ਫਰਜ਼ਾ ਨਜ਼ਾਮ ਪਸੰਦ ਕਰਦੇ ਸਨ।" ਵਧਾਈਆਂ! ਵਰਿਆਮ ਆਪਣੀ ਤੋਰ ਤੁਰਦਾ ਰਹੇ!!

# ਨਾਮਧਾਰੀ ਮਤ ਦਾ ਇਤਿਹਾਸਕ ਤੇ ਗੌਰਵਮਈ ਮਹਾਨ ਯੋਗਦਾਨ



ਕਿਰਪਾਲ ਸਿੰਘ ਕਸੇਲ

ਭਾਰਤ ਦੇ ਇਤਿਹਾਸ ਵਿਚ ਹੀ ਨਹੀਂ ਸਗੋਂ ਸੰਸਾਰ ਭਰ ਦੇ ਸੁਤੰਤਰਤਾ ਸੰਗਰਾਮਾਂ ਦੇ ਇਤਿਹਾਸ ਵਿਚ ਨਾਮਧਾਰੀ ਮਤ ਦਾ ਵਿਸ਼ੇਸ਼ ਤੇ ਮਹਾਨ ਯੋਗਦਾਨ ਹੈ। ਨਾਮਧਾਰੀ ਮਤ ਜਾਂ ਦੂਜੇ ਸ਼ਬਦਾਂ ਵਿਚ ਕੂਕਾ ਲਹਿਰ ਦਾ ਜਨਮ ਤੇ ਉਥਾਨ ਸਤਿਗੁਰੂ ਰਾਮ ਸਿੰਘ ਜੀ ਰਾਹੀਂ ਸਥਾਪਤ ਕੀਤੇ ਗਏ ਸੰਤ ਖ਼ਾਲਸਾ ਦੇ ਵਿਧੀਗਤ ਰੂਪ ਵਿਚ ੧੨ ਅਪਰੈਲ ੧੮੫੭ ਨੂੰ ਸ੍ਰੀ ਭੈਣੀ ਸਾਹਿਬ (ਜ਼ਿ. ਲੁਧਿਆਣਾ) ਵਿਖੇ ਹੋਇਆ। ਨਾਮਧਾਰੀ ਮਤ ਨੂੰ ਨਾਮਧਾਰੀ ਅਤੇ ਕੂਕਾ ਲਹਿਰ ਦੇ ਰੂਪ ਵਿਚ ਵੀ ਜਾਣਿਆ ਜਾਂਦਾ ਹੈ। ੧੮੫੭ ਤੋਂ ਲੈ ਕੇ ਵਰਤਮਾਨ ਕਾਲ ਤਕ ਦਾ ਨਾਮਧਾਰੀ ਮਤ ਦਾ ਇਤਿਹਾਸ ਉਚੀਆਂ ਅਧਿਆਤਮਿਕ ਕਦਰਾਂ ਕੀਮਤਾਂ ਆਪਣੇ ਰਾਸ਼ਟਰਵਾਦੀ ਸਰੂਪ, ਧਾਰਮਿਕ ਮਰਿਆਦਾ ਰਾਹੀਂ ਵਿਸ਼ੇਸ਼ ਪਛਾਣ, ਕੀਤੀਆਂ ਗਈਆਂ ਕੁਰਬਾਨੀਆਂ, ਸਮਾਜ ਸੁਧਾਰ, ਇਸਤਰੀ ਜਾਤੀ ਦੇ ਉਥਾਨ ਅਤੇ ਆਪਣੇ ਗੁਰੂ ਪ੍ਰਤੀ ਸ਼ਰਧਾ ਅਤੇ ਪੂਰਨ ਵਿਸ਼ਵਾਸ ਦਾ ਇਤਿਹਾਸ ਹੈ। ਇਸ ਦੇ ਤਿੰਨ ਨਾਮ ਪ੍ਰਸਿੱਧ ਹਨ :- ਨਾਮਧਾਰੀ, ਕੂਕਾ ਅਤੇ ਸੰਤ ਖ਼ਾਲਸਾ।

ਇਤਿਹਾਸਕ ਰੂਪ ਵਿਚ ਨਾਮਧਾਰੀ ਮਤ ਗੁਰੂ ਨਾਨਕ ਦੇਵ ਜੀ ਵਲੋਂ ਸਥਾਪਿਤ ਗੁਰੂ ਪਰੰਪਰਾ ਦਾ ਹੀ ਅਗਲੇਰਾ ਭਾਗ ਜਾਂ ਉਸੇ ਦਾ ਵਿਕਾਸ ਮੁਖੀ ਸਰੂਪ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਨਾਮਧਾਰੀਆਂ ਦਾ ਮਤ ਹੈ ਕਿ ਗੁਰੂ ਪਰੰਪਰਾ ਸਤਿਗੁਰੂ ਬਾਲਕ ਸਿੰਘ ਸਤਿਗੁਰੂ ਰਾਮ ਸਿੰਘ, ਸਤਿਗੁਰੂ ਹਰੀ ਸਿੰਘ, ਸਤਿਗੁਰੂ ਪਰਤਾਪ ਸਿੰਘ ਅਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਰਾਹੀਂ ਨਿਰੰਤਰ ਚਲੀ ਆ ਰਹੀ ਹੈ।

**ਸਤਿਗੁਰੂ ਰਾਮ ਸਿੰਘ ਜੀ ਦਾ ਯੋਗਦਾਨ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਖ਼ਾਲਸੇ ਨੂੰ ਮੁਗਲ ਸਾਮਰਾਜ ਤੇ ਵਿਦੇਸ਼ੀ ਹਮਲਾਵਰਾਂ ਦਾ ਟਾਕਰਾ ਕਰਨ ਲਈ ਤਿਆਰ ਕੀਤਾ, ਜਿਸਦੇ ਫਲਸਰੂਪ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪੰਜਾਬ ਨੂੰ ਸੁਤੰਤਰ ਰਾਜ ਪ੍ਰਾਪਤ ਹੋਇਆ। ਮਹਾਰਾਜਾ ਰਣਜੀਤ ਸਿੰਘ ਅਥਵਾ ਖ਼ਾਲਸਾ ਰਾਜ ਦੀ ਸ਼ਾਨ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਕੰਵਰ ਨੌਨਿਹਾਲ ਸਿੰਘ ਦੀ ਫੌਜ ਵਿਚ ਭਰਤੀ ਹੋ ਕੇ ਆਪਣੇ ਅੱਖੀਂ ਤੱਕਿਆ ਅਤੇ ਇਸ ਸ਼ਾਨ ਸ਼ੌਕਤ ਦੇ ਅੰਤਰਗਤ ਉਨ੍ਹਾਂ ਆਚਰਣਕ ਕਮਜ਼ੋਰੀਆਂ ਨੂੰ ਵੀ ਜਾਣ ਲਿਆ ਜਿਨ੍ਹਾਂ ਕਾਰਣ ਇਹ ਰਾਜ ਕਿਸੇ ਰੇਤ ਦੇ ਮਹਿਲ ਉਤੇ ਖੜ੍ਹਾ ਸੀ। ਆਪ ਜੀ ਨੇ ਰਣਜੀਤ ਸਿੰਘ ਜੀ ਦੇ ਸਮੇਂ ਹੀ ਇਹ ਹੋਕਾ ਦੇ ਦਿੱਤਾ ਸੀ ਕਿ ਕਿਸੇ ਵੇਲੇ ਏਥੇ ਅੰਗਰੇਜ਼ੀ ਵਾਜੇ ਵਜਣਗੇ। ੧੮੪੬ ਵਿਚ ਅੰਗਰੇਜ਼ੀ ਸਾਮਰਾਜ ਨੇ ਅਸਥਾਈ ਰੂਪ ਵਿਚ ਅਤੇ ੧੮੪੯ ਵਿਚ



ਪ੍ਰੋ. ਕਿਰਪਾਲ ਸਿੰਘ ਕਸੇਲ ਸ੍ਰੀ ਸਤਿਗੁਰੂ ਜੀ ਤੋਂ ਸੰਤ ਤਰਨ ਸਿੰਘ ਵਹਿਮੀ ਪੁਰਸਕਾਰ ਪ੍ਰਾਪਤ ਕਰਦੇ ਹੋਏ



*ਸ. ਪ੍ਰਕਾਸ਼ ਸਿੰਘ ਬਾਦਲ, ਸ. ਸੁਰਜੀਤ ਸਿੰਘ ਬਰਨਾਲਾ, ਪ੍ਰਧਾਨ ਮੰਤਰੀ ਅਟਲ ਬਿਹਾਰੀ ਬਾਜਪਾਈ, ਐਚ. ਐਸ. ਹੰਸਪਾਲ, ਸਤਿਗੁਰੂ ਜਗਜੀਤ ਜੀ ਦੀ ਹਜ਼ੂਰੀ ਵਿੱਚ*

ਪੱਕੇ ਤੌਰ ਤੇ ਆਪਣੀ ਕੂੜ ਕਪਟ ਦੀ ਨੀਤੀ ਨਾਲ ਪੰਜਾਬ ਉਤੇ ਕਬਜ਼ਾ ਕਰ ਲਿਆ। ਪਰ ਉਹ ਸੁਤੰਤਰਤਾ ਦੀ ਜੋਤ ਜੋ ਗੁਰੂ ਸਾਹਿਬਾਨ ਨੇ ਜਗਾਈ ਸੀ ਉਹ ਬੁਝਣ ਵਾਲੀ ਨਹੀਂ ਸੀ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਭਾਈ ਵੀਰ ਸਿੰਘ ਨੌਰੰਗਾਬਾਦੀ ਅਤੇ ਭਾਈ ਮਹਾਰਾਜ ਸਿੰਘ ਨੇ ਅੰਗਰੇਜ਼ਾਂ ਵਿਰੁੱਧ ਬਗਾਵਤ ਦਾ ਝੰਡਾ ਚੁੱਕਿਆ। ਭਾਈ ਮਹਾਰਾਜ ਸਿੰਘ ਆਪਣੀ ਗ੍ਰਿਫਤਾਰੀ ਪਿਛੋਂ ਸਿੰਗਾਪੁਰ ਵਿਚ ਜਲਾਵਤਨੀ ਦੇ ਰੂਪ ਵਿਚ ੪ ਜੁਲਾਈ ੧੮੫੬ ਵਿਚ ਸਿੰਗਾਪੁਰ ਵਿਚ ਹੀ ਸ਼ਹੀਦੀ ਪਾ ਗਏ। ਉਸੇ ਪਰੰਪਰਾ ਦਾ ਅਗਲਾ ਸਰੂਪ ਸਤਿਗੁਰੂ ਰਾਮ ਸਿੰਘ ਅਤੇ ਨਾਮਧਾਰੀ ਮਤ ਦੇ ਰੂਪ ਵਿਚ ਸਾਹਮਣੇ ਆਇਆ। ੧੮੫੭ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖ ਮਤ ਦੀ ਪੁਨਰ ਸੁਰਜੀਤੀ ਕੀਤੀ ਅਤੇ ਅੰਗਰੇਜ਼ੀ ਸਾਮਰਾਜ ਵਿਰੁੱਧ ਸੁਤੰਤਰਤਾ ਸੰਗਰਾਮ ਦੀ ਨੀਂਹ ਰੱਖੀ। ਸੁਤੰਤਰਤਾ ਸੰਗਰਾਮ ਦੇ ਰੂਪ ਵਿਚ ਨਾ ਮਿਲਵਰਤਨ ਲਹਿਰ ਦੀ ਅਜਿਹੀ ਜੋਤ ਜਗਾਈ ਜਿਸ ਤੋਂ ਅਗਵਾਈ ਤੇ ਪ੍ਰੇਰਨਾ ਲੈ ਕੇ ਭਾਰਤ ਦਾ ਸੁਤੰਤਰਤਾ ਸੰਗਰਾਮ ੧੯੪੭ ਵਿਚ ਅਜ਼ਾਦੀ ਦੀ ਪ੍ਰਾਪਤੀ ਤਕ ਪਹੁੰਚਿਆ। ੧੮੫੭ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਅਜ਼ਾਦੀ ਤੇ ਧਾਰਮਿਕ ਮਰਿਆਦਾ ਦਾ ਸਫੈਦ ਪਰਚਮ ਸ੍ਰੀ ਭੈਣੀ ਸਾਹਿਬ ਵਿਖੇ ਝੁਲਾ ਕੇ ਸੁਤੰਤਰਤਾ ਸੰਗਰਾਮ ਅਥਵਾ ਸੁਤੰਤਰਤਾ ਦੇ ਸਰੂਪ ਦਾ ਰਾਹ ਰੌਸ਼ਨ ਕਰ ਦਿੱਤਾ। ੧੮੫੭ ਤੋਂ ਲੈ ਕੇ ੧੮੭੨ ਜਦੋਂ ਮਲੇਰਕੋਟਲੇ ਦਾ ਇਤਿਹਾਸਕ ਸਾਕਾ ੧੭-੧੮ ਜਨਵਰੀ ੧੮੭੨ ਨੂੰ ਵਾਪਰਿਆ ਉਦੋਂ ਤਕ ਲਗਭਗ ੧੨ ਲੱਖ ਦੀ ਗਿਣਤੀ ਵਿਚ ਪੰਜਾਬ ਦੀ ਜਨਤਾ ਨਾਮਧਾਰੀ ਮਤ ਨੂੰ ਅਪਣਾ ਚੁੱਕੀ ਸੀ। ਜਿਸ ਕਾਰਣ ਅੰਗਰੇਜ਼ੀ ਸਰਕਾਰ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣਾ ਸਭ ਤੋਂ ਵੱਡਾ ਦੁਸ਼ਮਣ ਮੰਨਦੀ ਸੀ ਅਤੇ ਕੂਕਾ ਲਹਿਰ ਉਸ ਦੀਆਂ ਅੱਖਾਂ ਵਿਚ ਸਭ ਤੋਂ ਵਧੇਰੇ ਰੜਕਦੀ ਸੀ। ਪਰ ਨਾਮਧਾਰੀ ਮਤ ਨੇ ਸਤਿਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੀ ਜਲਾਵਤਨੀ ਤੋਂ ਪਿਛੋਂ ੧੮੭੨ ਤੋਂ ੧੯੦੬ ਤਕ ਸਤਿਗੁਰੂ ਹਰੀ ਸਿੰਘ ਜੀ ਦੇ ਸਰੂਪ ਵਿਚ ੧੯੦੬ ਤੋਂ ੧੯੫੯ ਸਤਿਗੁਰੂ ਪਰਤਾਪ ਸਿੰਘ ਦੇ ਸਰੂਪ ਵਿਚ ਅਤੇ ੧੯੫੯ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਗਵਾਈ ਵਿਚ ਨਾਮਧਾਰੀ ਮਤ ਵਰਤਮਾਨ ਸਮੇਂ ਤਕ ਵਧਦਾ ਫੁਲਦਾ ਆ ਰਿਹਾ ਹੈ।

ਪਿਛਲੇ ਡੇਢ ਸੌ ਸਾਲਾਂ ਵਿਚ ਨਾਮਧਾਰੀ ਪੰਥ ਨੇ ਜੋ ਘਾਲਣਾ, ਕੁਰਬਾਨੀ ਅਤੇ ਦੇਣ ਭਾਰਤ ਨੂੰ ਦਿੱਤੀ ਹੈ ਉਹ ਆਪਣੇ ਆਪ ਵਿਚ ਇਕ ਜਿਊਂਦੀ ਜਾਗਦੀ ਮਿਸਾਲ ਹੈ। ੧੯ਵੀਂ ਸਦੀ ਦੇ ਦੂਜੇ ਅੱਧ ਵਿਚ ਹੋਰ ਵੀ ਕਈ ਧਾਰਮਿਕ ਲਹਿਰਾਂ ਪੰਜਾਬ ਵਿਚ ਪੈਦਾ ਹੋਈਆਂ ਜਿਵੇਂ ਨਿਰੰਕਾਰੀ ਲਹਿਰ, ਸਿੰਘ ਸਭਾ ਲਹਿਰ, ਦੇਵ ਸਮਾਜ, ਆਰੀਆ ਸਮਾਜ ਲਹਿਰ ਅਤੇ ਅਹਿਮਦੀਆਂ ਲਹਿਰ ਪਰ ਇਹ ਸਾਰੀਆਂ ਸੁਧਾਰਵਾਦੀ ਲਹਿਰਾਂ ਸਨ। ਨਾਮਧਾਰੀ ਜਾਂ ਕੂਕਾ ਲਹਿਰ ਦਾ ਸੁਭਾਅ ਅੰਗਰੇਜ਼ ਸਾਮਰਾਜਵਾਦ ਵਿਰੋਧੀ ਅਤੇ ਕ੍ਰਾਂਤੀਕਾਰੀ ਸੀ। ੧੮੭੨ ਤੋਂ ਲੈ ਕੇ ੧੯੦੬ ਤਕ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਜੋ ਸਰਕਾਰ ਨੇ ਦਮਨ ਚੱਕਰ ਚਲਾਇਆ ਉਸਦਾ ਇਕ ਵੱਖਰਾ ਇਤਿਹਾਸ ਹੈ। ਸਤਿਗੁਰੂ ਹਰੀ ਸਿੰਘ ਜੀ ਨੇ ਉਸ ਜਬਰ ਨੂੰ ਸਬਰ ਨਾਲ ਸਹਿਆ ਅਤੇ ਨਾਮਧਾਰੀ ਪੰਥ ਨੂੰ ਜਿਸਨੂੰ ਅੰਗਰੇਜ਼ ਸਰਕਾਰ ਖਤਮ ਕਰਨਾ ਚਾਹੁੰਦੀ ਸੀ ਉਸ ਨੂੰ ਨਵੇਂ ਸਿਰਿਓਂ ਹਰਿਆ ਭਰਿਆ ਕਰ ਦਿੱਤਾ। ਉਸ ਸਮੇਂ ਦੇ ਨਾਮਧਾਰੀ ਮਤ ਦੇ ਯੋਗਦਾਨ ਨੂੰ ਪੰਜਾਬ

ਦੇ ਨਵੀਨ ਇਤਿਹਾਸਕਾਰ ਰਾਮ ਸਿੰਘ ਮਜੀਠਾ ਆਪਣੀ ਪੁਸਤਕ 'ਹਿੰਦੁਸਤਾਨ ਦੀ ਅਜ਼ਾਦੀ ਦੀ ਲੜਾਈ ਵਿਚ ਪੰਜਾਬ' ਭਾਗ ਪਹਿਲਾ ਵਿਚ ਇਸ ਤਰ੍ਹਾਂ ਵਰਣਨ ਕਰਦਾ ਹੈ।

***ਨਾਮਧਾਰੀ ਲਹਿਰ ਦੇ ਸ਼ਹੀਦ ਇਕ ਨਜ਼ਰ ਵਿਚ :-**

੫ ਅਗਸਤ ੧੮੭੧ ਨੂੰ ਰਾਏਕੋਟ ਫਾਹੇ ਲਾਏ ਗਏ ....................੩
੧੫ ਸਤੰਬਰ ੧੮੭੧ ਨੂੰ ਅੰਮ੍ਰਿਤਸਰ ਫਾਹੇ ਲਾਏ ਗਏ ..................੪
੨੬ ਨਵੰਬਰ ੧੮੭੧ ਨੂੰ ਲੁਧਿਆਣਾ ਜਿਹਲ ਵਿਚ ਫਾਸੀ ਲਗੇ ....੨
੧੪ ਜਨਵਰੀ ੧੮੭੨ ਨੂੰ ਮਲੌਦ ਵਿਚ ਮਾਰੇ ਗਏ ....................੨
੧੫ ਜਨਵਰੀ ੧੮੭੨ ਨੂੰ ਮਲੇਰਕੋਟਲੇ ਜੰਗ ਵਿਚ ਮਾਰੇ ਗਏ .......੮
੧੭ ਜਨਵਰੀ ੧੮੭੨ ਨੂੰ ਮਲੇਰਕੋਟਲੇ ਤੋਪਾਂ ਨਾਲ ਉਡਾਏ ਗਏ ..੪੯
੧੭ ਜਨਵਰੀ ੧੮੭੨ ਨੂੰ ਮਲੇਰਕੋਟਲੇ ਤਲਵਾਰ ਨਾਲ ਸ਼ਹੀਦ .....੧
੧੮ ਜਨਵਰੀ ੧੮੭੨ ਨੂੰ ਮਲੇਰਕੋਟਲੇ ਤੋਪਾਂ ਨਾਲ ਉਡਾਏ ਗਏ ..੧੬
੧੧ ਅਗਸਤ ੧੮੭੩ ਨੂੰ ਫੜਿਆ ਗਿਆ ਅੰਮ੍ਰਿਤਸਰ
ਹੱਤਿਆ ਕਾਂਡ ਦਾ ਭਗੋੜਾ ਫਾਂਸੀ ............................੧੯੬

**ਕਾਲੇ ਪਾਣੀ ਭੇਜੇ ਜਾਂ ਨਾ ਲੱਭੇ :-**

ਅੰਮ੍ਰਿਤਸਰ ਕੇਸ ਦੇ ਕਾਲੇ ਪਾਣੀ ਭੇਜੇ ...........................੩
ਮਲੌਦ ਜੰਗ ਦੇ ਫੱਟੜ ਜੋ ਕਾਲੇ ਪਾਣੀ ਭੇਜੇ ..........................੪
ਬਾਬਾ ਰਾਮ ਸਿੰਘ ਨਿੱਜੀ ਸੇਵਕ ਤੇ ਸੂਬਾ ਜਲਾਵਤਨ ........੧੨
ਅੰਮ੍ਰਿਤਸਰ ਕੇਸ ਦੇ ਭਗੌੜੇ ਜੋ ਨਹੀਂ ਮਿਲੇ ..................੨੨੧

*ਰਾਮ ਸਿੰਘ ਮਜੀਠਾ 'ਹਿੰਦੁਸਤਾਨ ਦੀ ਅਜ਼ਾਦੀ ਦੀ ਲੜਾਈ ਵਿਚ ਪੰਜਾਬ' ਭਾਗ ਪਹਿਲਾ ਪੰਨਾ-੩੨੨

੧੯ਵੀਂ ਸਦੀ ਦੇ ਅੰਤ ਤਕ ਕੂਕਾ ਲਹਿਰ ਦਾ ਰਾਜਨੀਤਕ ਉਦੇਸ਼ ਪੰਜਾਬ ਵਿਚ ਖ਼ਾਲਸਾ ਰਾਜ ਨੂੰ ਬਹਾਲ ਕਰਨਾ ਸੀ। ਇਸ ਉਦੇਸ਼ ਲਈ ਨਾਮਧਾਰੀਆਂ ਨੇ ਮਹਾਰਾਜਾ ਦਲੀਪ ਸਿੰਘ ਜੋ ੧੮੪੯ ਵਿਚ ਗੱਦੀਓਂ ਲਾਹਿਆ ਗਿਆ ਅੰਤਮ ਮਹਾਰਾਜਾ ਸੀ, ਜਿਸਨੇ ਜਦੋਂ ੧੮੮੦ ਦੇ ਦਹਾਕੇ ਵਿਚ ਪੰਜਾਬ ਮੁੜ ਆਉਣ ਦਾ ਐਲਾਨ ਕੀਤਾ ਤਾਂ ਕੇਵਲ ਨਾਮਧਾਰੀਆਂ ਨੇ ਹੀ ਉਸ ਨੂੰ ਸਹਿਯੋਗ ਦੇਣ ਦਾ ਬਚਨ ਦਿੱਤਾ ਸੀ। ਪਰ ਵੀਹਵੀਂ ਸਦੀ ਦੇ ਆਰੰਭ ਵਿਚ ਜਦੋਂ ਭਾਰਤ ਵਿਚ ਸੁਤੰਤਰਤਾ ਸੰਗਰਾਮ ਨੇ ਰਾਸ਼ਟਰੀ ਸਰੂਪ ਨੂੰ ਧਾਰਨ ਕਰ ਲਿਆ ਤਾਂ ਨਾਮਧਾਰੀਆਂ ਨੇ ਵੀ ਉਸ ਸਮੇਂ ਦੀਆਂ ਕੌਮੀ ਲਹਿਰਾਂ ਗਦਰ ਪਾਰਟੀ (੧੯੧੩-੧੪) ਅਤੇ ਇੰਡੀਅਨ ਨੈਸ਼ਨਲ ਕਾਂਗਰਸ ਤੇ ਹੋਰ ਅਜ਼ਾਦੀ ਦੀਆਂ ਲਹਿਰਾਂ ਕਿਰਤੀ ਪਾਰਟੀ (੧੯੨੬), ਅਕਾਲੀ ਲਹਿਰ ਆਦਿ ਦਾ ਸਮਰਥਨ ਕੀਤਾ। ੧੯੨੯ ਦੇ ਲਾਹੌਰ ਕਾਂਗਰਸ ਸੈਸ਼ਨ ਅਤੇ ੧੯੩੯ ਦੇ ਲੁਧਿਆਣਾ ਵਿਖੇ ਹੋਏ ਰਿਆਸਤੀ ਪਰਜਾ ਮੰਡਲ ਦੇ ਸੰਮੇਲਨਾਂ ਵਿਚ ਵੱਧ ਚੜ੍ਹ ਕੇ ਹਿੱਸਾ ਪਾਇਆ ਜਿਨ੍ਹਾਂ ਤੋਂ ਇਹ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਨਾਮਧਾਰੀ ਲਹਿਰ ਧਾਰਮਿਕ ਪੱਖ ਤੋਂ ਬਿਨਾਂ ਰਾਜਨੀਤਕ



*ਸ. ਨਿਰਭਰ ਸਿੰਘ (ਯੂ.ਕੇ.) ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਲਾਹੌਰ ਮਿਊਜ਼ੀਅਮ ਤੋਂ ਲਿਆ ਕੇ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੀ।*

ਪਿੜ ਵਿਚ ਪੂਰੀ ਤਰ੍ਹਾਂ ਸਰਗਰਮ ਸੀ। ਸਤਿਗੁਰੂ ਪਰਤਾਪ ਸਿੰਘ ਜੀ ਦੀ ਅਗਵਾਈ ਵਿਚ ਨਾਮਧਾਰੀ ਮਤ ਪੂਰਨ ਤੌਰ ਤੇ ਰਾਸ਼ਟਰ ਵਿਆਪੀ ਅਜ਼ਾਦੀ ਦੀਆਂ ਲਹਿਰਾਂ ਨਾਲ ਕਦਮ ਨਾਲ ਕਦਮ ਮਿਲਾ ਕੇ ਤੁਰਿਆ। ਜਿਸ ਨਾ ਮਿਲਵਰਤਨ ਲਹਿਰ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਚਲਾਇਆ ਸੀ ਉਸ ਤੋਂ ਹੀ ਕਾਂਗਰਸ ਵਰਗੀਆਂ ਕੌਮੀ ਲਹਿਰਾਂ ਪ੍ਰਭਾਵਿਤ ਹੋਈਆਂ ਸਨ। ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਗੁਰੂਕਾਲ ਵਿਚ ਨਾਮਧਾਰੀ ਮਤ ਨੂੰ ਪੂਰਨ ਤੌਰ ਤੇ ਰਾਸ਼ਟਰੀ ਸਰੂਪ ਪ੍ਰਦਾਨ ਕਰ ਦਿੱਤਾ ਸੀ। ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਨਾਮਧਾਰੀ ਮਤ ਨੇ ਚਹੁਮੁਖੀ ਵਿਕਾਸ ਕੀਤਾ ਹੈ ਅਤੇ ਇਸ ਦੇ ਕਈ ਕੇਂਦਰ ਦੇਸ਼ਾਂ ਵਿਦੇਸ਼ਾਂ ਵਿਚ ਸਥਾਪਿਤ ਹੋ ਚੁੱਕੇ ਹਨ। ਪੰਜਾਬ ਵਿਚ ਸ੍ਰੀ ਭੈਣੀ ਸਾਹਿਬ, ਹਰਿਆਣੇ ਵਿਚ ਸ੍ਰੀ ਜੀਵਨ ਨਗਰ ਅਤੇ ਹਿਮਾਚਲ ਵਿਚ ਮੰਡੀ ਇਸ ਮਤ ਨਾਲ ਸੰਬੰਧਤ ਸਥਾਈ ਕੇਂਦਰ ਬਣ ਚੁੱਕੇ ਹਨ ਵਿਦੇਸ਼ਾਂ ਵਿਚ ਵੀ ਥਾਈਲੈਂਡ, (ਬੈਂਕੋਕ), ਤਨਜ਼ਾਨੀਆ, ਇੰਗਲੈਂਡ ਅਤੇ ਕਨੇਡਾ ਵਿਚ ਨਾਮਧਾਰੀ ਸੰਗਤ ਆਪਣੀ ਵਿਸ਼ੇਸ਼ ਪਛਾਣ ਬਣਾ ਚੁੱਕੀ ਹੈ।

ਨਾਮਧਾਰੀ ਸਤਿਗੁਰੂ ਸਾਹਿਬਾਨ ਨੇ ਜਿਥੇ ਸਿੱਖ ਧਾਰਮਿਕ ਮਰਿਆਦਾ ਨੂੰ ਪ੍ਰਮਾਣੀਕ ਸਰੂਪ ਪ੍ਰਦਾਨ ਕੀਤਾ ਹੈ ਉਥੇ ਵਿਕਾਸ ਮੁਖੀ ਦ੍ਰਿਸ਼ਟੀਕੋਣ ਨੂੰ ਸਦਾ ਅਪਣਾਇਆ ਹੈ। ਸਿੱਖ ਮਤ ਦੀ ਸਨਾਤਨ ਮਰਿਆਦਾ ਨੂੰ ਕਾਇਮ ਰੱਖ ਕੇ ਸਿੱਖੀ ਦੇ ਸ਼ੁਧ ਸਰੂਪ ਨੂੰ ਹੋਰ ਸੁਰੱਖਿਅਤ ਅਤੇ ਪੱਕਾ ਕੀਤਾ ਹੈ। ਨਾਮ ਬਾਣੀ ਅਤੇ ਕਥਾ ਕੀਰਤਨ ਨੂੰ ਸਨਮੁੱਖ ਰੱਖ ਕੇ ਆਪਣੇ ਪੈਰੋਕਾਰਾਂ ਨੂੰ ਸਦਾ ਵਿਕਾਸ ਮੁਖੀ ਤੇ ਸਾਰਥਕ ਦ੍ਰਿਸ਼ਟੀਕੋਣ ਨੂੰ ਅਪਣਾਉਨ ਲਈ ਪ੍ਰੇਰਨਾ ਜਗਾਈ ਹੈ। ਸਮਾਜਿਕ ਤੌਰ ਤੇ ਕਈ ਫ਼ਜ਼ੂਲ ਰਸਮਾਂ ਰੀਤਾਂ ਦਾ ਖਾਤਮਾ ਕਰਕੇ ਸਮੂਹਿਕ ਅਨੰਦ ਕਾਰਜਾਂ ਦੀ ਪਰੰਪਰਾ ਨੂੰ ਅਪਣਾਈ ਰਖਿਆ ਹੈ। ਜਦੋਂ ਨਾਮਧਾਰੀ ਸਾਧ ਸੰਗਤ ਹਜ਼ਾਰਾਂ ਦੀ ਗਿਣਤੀ ਵਿਚ ਆਪਣੇ

ਸਤਿਗੁਰੂ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਕਰ ਰਹੀ ਹੁੰਦੀ ਹੈ ਜਾਂ ਗੁਰੂ ਕੀਰਤਨ ਕੀਤਾ ਜਾ ਰਿਹਾ ਹੁੰਦਾ ਹੈ ਤਾਂ ਸਚਮੁੱਚ ਬੈਕੁੰਠ ਦਾ ਦ੍ਰਿਸ਼ ਸਾਕਾਰ ਹੋ ਜਾਂਦਾ ਹੈ। ਗੁਰਮਤਿ ਸੰਗੀਤ ਜਾਂ ਗੁਰੂ ਕੀਰਤਨ ਦੀ ਸਨਾਤਨੀ ਪਰੰਪਰਾ ਨੂੰ ਸੁਰੱਖਿਅਤ ਰੱਖ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰੂ ਕੀਰਤਨ ਦੀ ਮਰਿਆਦਾ ਵਿਚ ਚੋਖਾ ਵਾਧਾ ਕੀਤਾ ਹੈ ਅਤੇ ਕਈ ਕਲਾਕਾਰਾਂ ਨੂੰ ਆਪਣੀ ਸਰਪ੍ਰਸਤੀ ਦੁਆਰਾ ਉੱਚ ਕੋਟੀ ਦੇ ਕਲਾਕਾਰ ਬਣਾ ਦਿੱਤਾ ਹੈ। ਦੇਸ਼ ਵੰਡ ਦੇ ਸਮੇਂ ਜਿਸ ਤਰ੍ਹਾਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਪੱਛਮੀ ਪੰਜਾਬ ਤੋਂ ਸੁਰੱਖਿਅਤ ਲਿਆ ਕੇ ਸ੍ਰੀ ਜੀਵਨ ਨਗਰ ਤੇ ਹੋਰ ਥਾਵਾਂ ਤੇ ਉਨ੍ਹਾਂ ਦਾ ਪੁਨਰਵਾਸ ਕੀਤਾ ਉਹ ਆਪਣੇ ਆਪ ਵਿਚ ਜਿਉਂਦਾ ਜਾਗਦਾ ਪ੍ਰਮਾਣ ਹੈ। ਖੇਡਾਂ ਦੇ ਖੇਤਰ ਵਿਚ ਹਾਕੀ ਦੀ ਨਾਮਧਾਰੀ ਇਕਾਦਸ਼ ਆਪਣੀ ਨਿਵੇਕਲੀ ਪਛਾਣ ਕਾਇਮ ਕਰ ਚੁੱਕੀ ਹੈ। ਨਾਮਧਾਰੀ ਸਤਿਗੁਰੂ ਸਾਹਿਬਾਨ ਨੇ ਸਦਾ ਇਸ ਦ੍ਰਿਸ਼ਟੀਕੋਣ ਨੂੰ ਅਪਨਾਈ ਰਖਿਆ ਹੈ ਕਿ ਆਪਣੇ ਮੱਤ ਦਾ ਪ੍ਰਚਾਰ ਤਾਂ ਮੰਡਨ ਰੂਪ ਵਿਚ ਕਰੋ ਅਤੇ ਕਿਸੇ ਹੋਰ ਸੰਪ੍ਰਦਾਇ ਦਾ ਖੰਡਨ ਇਸ ਤਰ੍ਹਾਂ ਨਾ ਕਰੋ ਕਿ ਘਿਰਣਾ ਉਤਪੰਨ ਹੋਵੇ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸਿੱਖ ਗੁਰੂ ਸਾਹਿਬਾਨ ਆਪਣੀ ਮਾਤ ਭਾਸ਼ਾ ਦਾ ਸਤਿਕਾਰ ਤੇ ਵਿਕਾਸ ਕਰਦੇ ਆ ਰਹੇ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਲੈ ਕੇ ਜਦੋਂ ਨਾਮਧਾਰੀ ਮਤ ਵਿਸ਼ੇਸ਼ ਰੂਪ ਵਿਚ ਸਿੱਖੀ ਦੇ ਨਵੇਂ ਸਰੂਪ ਵਿਚ ਪ੍ਰਗਟ ਹੋਇਆ ਤਾਂ ਉਦੋਂ ਤੋਂ ਲੈ ਕੇ ਹੁਣ ਤਕ ਕਈ ਰਵਾਇਤਾਂ ਤੇ ਸ਼ਾਨਦਾਰ ਪਰੰਪਰਾਵਾਂ ਨਾਮਧਾਰੀ ਮਤ ਨਾਲ ਜੁੜੀਆਂ ਹੋਈਆਂ ਹਨ। ਅੰਗਰੇਜ਼ਾਂ ਦੇ ਸਮੇਂ ਇਹ ਗੱਲ ਆਮ ਤੌਰ ਤੇ ਪ੍ਰਚਲਿਤ ਸੀ ਕਿ ਕੂਕਾ ਝੂਠ ਨਹੀਂ ਬੋਲਦਾ, ਮਾਸ ਸ਼ਰਾਬ ਦੀ ਵਰਤੋਂ ਨਹੀਂ ਕਰਦਾ ਤੇ ਅੰਗਰੇਜ਼ ਸਰਕਾਰ ਦਾ ਵਫ਼ਾਦਾਰ ਨਹੀਂ ਹੋ ਸਕਦਾ। ਨਾਮਧਾਰੀ ਸਤਿਗੁਰੂ ਸਾਹਿਬਾਨ ਦੀ ਅਗਵਾਈ ਵਿਚ ਬਹੁਤ ਸਾਰਾ ਪ੍ਰਮਾਣੀਕ ਸਾਹਿਤ ਰਚਿਆ ਗਿਆ ਹੈ। ਅਨੇਕ ਸਾਹਿਤਕਾਰਾਂ, ਸੰਗੀਤਕਾਰਾਂ ਨੇ ਨਾਮਧਾਰੀ ਸਤਿਗੁਰੂ ਸਾਹਿਬਾਨ ਤੋਂ ਅਗਵਾਈ ਪ੍ਰਾਪਤ ਕਰਕੇ ਸ਼ਾਨਦਾਰ ਸਾਹਿਤਕ ਪਰੰਪਰਾ ਨੂੰ ਸਥਾਪਿਤ ਕੀਤਾ ਹੈ। ਗੁਰਮਤਿ ਸੰਗੀਤ ਦੇ ਖੇਤਰ ਵਿਚ ਤਾਂ ਨਾਮਧਾਰੀਆਂ ਨੇ ਆਪਣੀ ਵੱਖਰੀ ਟਕਸਾਲ ਸਥਾਪਿਤ ਕਰ ਲਈ ਹੈ ਤੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭਾਰਤ ਦੇ ਪ੍ਰਸਿੱਧ ਗਾਇਕ ਤੇ ਵਾਦਕ ਸੰਗੀਤ ਸਮਰਾਟ ਦੇ ਰੂਪ ਵਿਚ ਸਤਿਕਾਰਦੇ ਹਨ। ਇਕ ਵਿਸ਼ੇਸ਼ ਸੰਪ੍ਰਦਾਇ ਹੁੰਦੀ ਹੋਈ ਵੀ ਨਾਮਧਾਰੀ ਮਤ ਦਾ ਸਮੁੱਚਾ ਦ੍ਰਿਸ਼ਟੀਕੋਣ ਅਸੰਪ੍ਰਦਾਇ ਵਿਸ਼ਵ ਵਿਆਪੀ ਤੇ ਸਰਵ ਮਾਨਵਤਾ ਦੇ ਕਲਿਆਣਕਾਰੀ ਲਕਸ਼ਾਂ ਦਾ ਧਾਰਨੀ ਹੈ। ਨਾਮਧਾਰੀਆਂ ਦਾ ਇਹ ਮਤ ਹੈ ਕਿ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਹੀ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ ਅਤੇ ਨਾਮ ਸਿਮਰਨ ਮਨੁੱਖ ਦੇ ਚਰਿਤਰ ਦਾ ਨਵੀਂ ਘਾੜਤ ਘੜਦਾ ਹੈ। ਨਾਮ ਸਿਮਰਨ ਦੁਆਰਾ ਮਨੁੱਖ ਦਾ ਆਤਮਿਕ ਵਿਕਾਸ ਹੁੰਦਾ ਹੈ ਜਿਸਦੇ ਆਧਾਰ ਦੁਆਰਾ ਹਰ ਮਨੁੱਖ ਆਪਣੇ ਜੀਵਨ ਨੂੰ ਸਾਰਥਿਕ ਤੇ ਉਪਯੋਗੀ ਬਣਾ ਲੈਂਦਾ ਹੈ। ਨਾਮ ਸਿਮਰਨ ਦੇ ਨਿਰੰਤਰ ਅਭਿਆਸ ਦੁਆਰਾ ਮਨੁੱਖ ਦੇ ਵਿਅਕਤੀਤਵ ਦਾ ਨਵ ਨਿਰਮਾਣ ਹੁੰਦਾ ਰਹਿੰਦਾ ਹੈ ਅਤੇ ਮਨੁੱਖ ਸਹਿਜ ਸੁਭਾਅ ਹੀ ਜੀਵਨ ਦੇ ਸਾਰਥਕ ਅਮਲ ਨੂੰ ਅਗੇ ਤੋਰਦਾ ਤੇ ਨਵੀਆਂ ਵਿਕਾਸ ਮੰਜ਼ਲਾਂ ਦੀ ਤਲਾਸ਼ ਕਰਦਾ ਰਹਿੰਦਾ ਹੈ ਪਰ ਇਸ ਅਧਿਆਤਮਿਕ ਮਾਰਗ ਦਾ ਸੰਚਾਲਕ ਸਦਾ ਸਤਿਗੁਰੂ ਹੀ ਹੁੰਦਾ ਹੈ ਜਿਸ ਦੇ ਨਦਰ ਕਰਮ ਤੋਂ ਬਿਨਾਂ ਮਨੁੱਖ ਮਾਤਰ ਨੂੰ ਇਹ ਦਾਤ ਪ੍ਰਾਪਤ ਨਹੀਂ ਹੋ ਸਕਦੀ। ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਹੀ ਮਨੁੱਖ ਜੀਵਨ ਦੀਆਂ ਆਗਾਮੀ ਮੰਜ਼ਲਾਂ ਵੱਲ ਕਦਮ ਪੁੱਟਦਾ ਹੈ। ਇਹ ਵਰਤਾਰਾ ਵਿਅਕਤੀਗਤ ਤਾਂ ਹੁੰਦਾ ਹੀ ਹੈ ਪਰ ਸਾਧ ਸੰਗਤ ਵਿਚ ਜਾ ਕੇ ਉਹ ਇਕ ਸਮੂਹਿਕ ਹੋਂਦ ਨੂੰ ਮਹਿਸੂਸ ਕਰਨ ਲੱਗ ਪੈਂਦਾ ਹੈ ਜਿਸਦਾ ਭਾਈਵਾਲ ਬਣ ਕੇ ਉਹ ਨਿਤ ਜੀਵਨ ਦੇ ਪੰਧ ਉਤੇ ਅਗੇ ਵਧਦਾ ਰਹਿੰਦਾ ਹੈ। ਇਸ ਪ੍ਰਕਾਰ ਸਤਿਗੁਰੂ ਦੀ ਨਿਵਾਜੀ ਹੋਈ ਸਾਧ ਸੰਗਤ ਜਨ ਸਮੂਹ ਦਾ ਵੱਡਾ ਭਾਈਚਾਰਾ ਬਣ ਕੇ ਸਮਾਜਿਕ ਹੋਣੀਆਂ ਦੇ ਨਵਨਿਰਮਾਣ ਦੀ ਸਿਰਜਣਾ ਦੀ ਭਾਈਵਾਲ ਹੋ ਜਾਂਦੀ ਹੈ। ਗੁਰੂ ਦੀ ਆਤਮਾ ਵਿਚ ਪਰਮਾਤਮਾ ਜਾਂ ਪ੍ਰਭੂ ਆਪ ਵਿਦਮਾਨ ਹੁੰਦਾ ਹੈ ਅਤੇ ਗੁਰੂ ਦੀ ਜੋਤ ਹਰ ਪ੍ਰਾਣੀ ਮਾਤਰ ਦੀ ਆਤਮਾ ਨੂੰ ਪ੍ਰਜਵਲਿਤ ਕਰ ਦਿੰਦੀ ਹੈ। ਗੁਰਬਾਣੀ ਦਾ ਫਰਮਾਨ ਹੈ:-

ਸਭ ਮਹਿ ਜੋਤਿ ਜੋਤਿ ਹੈ ਸੋਇ।
ਤਿਸਦੈ ਚਾਨਣਿ ਸਭ ਮਹਿ ਚਾਨਣ ਹੋਇ।
ਗੁਰ ਸਾਖੀ ਜੋਤਿ ਪਰਗਟ ਹੋਇ।

ਵਰਤਮਾਨ ਕਾਲ ਵਿਚ ਨਾਮਧਾਰੀ ਮਤ ਦੀ ਸਾਰਥਕਤਾ ਤੇ ਮਹੱਤਵ ਇਸੇ ਸੱਚ ਵਿਚ ਹੈ ਕਿ ਨਾਮਧਾਰੀ ਸਤਿਗੁਰੂ ਸਾਹਿਬਾਨ ਨੇ ਉਸ ਜੋਤ ਨੂੰ ਨਿਰੰਤਰ ਪ੍ਰਕਾਸ਼ਵਾਨ ਕਰਕੇ ਉਸ ਆਤਮਿਕ ਭਾਈਚਾਰੇ ਦੀ ਸਿਰਜਣਾ ਤੇ ਸੰਭਾਲ ਕੀਤੀ ਹੈ ਜੋ ਅੱਜ ਵੀ ਵਿਅਕਤੀਗਤ ਅਤੇ ਸਮੂਹਿਕ ਰੂਪ ਵਿਚ ਜੀਵਨ ਦੇ ਨਵੇਂ ਮਾਰਗਾਂ ਨੂੰ ਰੌਸ਼ਨ ਕਰ ਰਿਹਾ ਹੈ।

*ਜੀਵਨ-ਫ਼ੈਲੋ*
*ਪੰਜਾਬੀ ਯੂਨੀਵਰਸਿਟੀ, ਪਟਿਆਲਾ*
*੭-੧੨-੨੦੦੭*

*ਸਰਕਾਰੀ ਮਹਿਲਾ ਕਾਲਜ ਅੰਮ੍ਰਿਤਸਰ ਦੇ ਵਿਸ਼ੇਸ਼ ਸਮਾਰੋਹ ਲਈ ਲਿਖਿਆ ਗਿਆ।*



# ਸੋਹਜ ਅਤੇ ਸਹਿਜ ਦੇ ਪਰਤੀਕ

—ਸੁਵਰਨ ਸਿੰਘ ਵਿਰਕ

ਸਿੱਖਾਂ ਦੇ ਨਾਮਧਾਰੀ ਪੰਥ ਦੇ ਰਹਿਨੁਮਾ, ਸਤਿਗੁਰੂ ਜਗਜੀਤ ਸਿੰਘ ਜੀ, ਆਪਣੀ ਆਰਜਾ ਦੇ ਦਸਵੇਂ ਦਹਾਕੇ ਦੇ ਦੂਜੇ ਵਰ੍ਹੇ ਵਿਚ, ਪਰਵੇਸ਼ ਕਰਨ ਵਾਲੇ ਹਨ। ਇਹ ਸਮਾਂ ਉਹਨਾਂ ਦੇ ਸਮੂਹ ਅਨੁਯਾਈਆਂ, ਪਰਸੰਸਕਾਂ ਅਤੇ ਸ਼ੁਭ ਚਿੰਤਕਾਂ ਵਾਸਤੇ ਵੱਡੀ ਤਸੱਲੀ ਵਾਲਾ ਹੈ ਕਿ ਉਮਰ ਦਰਾਜ਼ ਹੋਣ ਦੇ ਬਾਵਜੂਦ, ਦੇਸਾਂ ਪਰਦੇਸਾਂ ਵਿਚ ਫੈਲੀ ਉਹਨਾਂ ਦੀ ਸੰਗਤ ਦੇ ਸਿਰ ਤੇ ਆਪ ਦੀ ਛਤਰ ਛਾਇਆ ਬੋਧੀ ਬਿਰਖ ਵਰਗੀ ਹੈ। ਘਰ ਪਰਿਵਾਰ ਵਿਚ ਬੈਠਾ ਕੋਈ ਬਜ਼ੁਰਗ ਜਿਵੇਂ ਆਪਣੇ ਬੱਚਿਆਂ ਦੇ, ਸਾਰੇ ਫ਼ਿਕਰ ਜਾਂ ਚਿੰਤਾਵਾਂ ਆਪਣੇ ਲਈ ਰਾਖਵੀਆਂ ਰੱਖ ਕੇ, ਉਹਨਾਂ ਨੂੰ ਹੁਲਾਸਮਈ ਜੀਵਨ ਮਾਰਗ ਤੇ ਤੋਰੀ ਰੱਖਦਾ ਹੈ, ਇਵੇਂ ਹੀ ਨਾਮਧਾਰੀ ਸੰਗਤ ਲਈ, ਸ੍ਰੀ ਭੈਣੀ ਸਾਹਿਬ ਵਿਚ ਹਾਜ਼ਰਾ ਹਜ਼ੂਰ ਜੀ ਦਾ ਵਿਦਮਾਨ ਹੋਣਾ ਹੀ, ਉਹਨਾਂ ਦੇ ਖੁਸ਼ੀਆਂ ਖੇੜਿਆਂ ਦਾ ਜ਼ਾਮਨ ਬਣ ਜਾਂਦਾ ਹੈ। ਕਿਸੇ ਮੱਤ ਦੇ ਮੁਖੀ ਲਈ, ਆਪਣੇ ਪੈਰੋਕਾਰਾਂ ਨਾਲ, ਇਹੋ ਜਿਹੇ ਹੰਢਣਸਾਰ ਅਤੇ ਜਿਊਣ ਜੋਗੇ ਰਿਸ਼ਤੇ ਸਿਰਜ ਸੱਕਣਾ, ਇਕ ਵੱਡੀ ਪਰਾਪਤੀ ਗਿਣੀ ਜਾ ਸਕਦੀ ਹੈ। ਅਜਿਹੇ ਚਿਰਜੀਵੀ ਸਬੰਧ ਉਹ ਮਹਾਂਪੁਰਖ ਹੀ ਬਣਾ ਸਕਦੇ ਹਨ, ਜੋ ਆਪਣੇ ਨਿੱਜ ਦੀਆਂ ਸੌੜੀਆਂ ਵਲਗਣਾਂ ਤੋਂ ਉਪਰ ਉੱਠਣ ਦੀ ਦਲੇਰੀ ਕਰ ਸੱਕਦੇ ਹਨ। ਤੇ ਇਹ ਛੋਟੀ ਗੱਲ ਨਹੀਂ ਕਿ ਸਤਿਗੁਰੂ ਜੀ ਨੇ ਹਰ ਨਾਮਧਾਰੀ ਨਾਲ, ਉਹ ਦੇਸ ਵਿਚ ਹੈ ਜਾਂ ਪਰਦੇਸ ਵਿਚ, ਮਾਲਕ ਹੈ ਜਾਂ ਮਜ਼ਦੂਰ, ਪੜ੍ਹਿਆ ਹੈ ਜਾਂ ਅਨਪੜ੍ਹ, ਪੇਂਡੂ ਹੈ ਜਾਂ ਸ਼ਹਿਰੀ, ਪਹੁੰਚ ਵਾਲਾ ਹੈ ਜਾਂ ਸਾਧਨ ਹੀਨ, ਬਿਲਕੁਲ ਜ਼ਾਤੀ ਅਤੇ ਘਰੇਲੂ ਸਬੰਧ ਸਿਰਜੇ ਹਨ। ਇਹੋ ਆਪ ਦੀ ਵਿਲੱਖਣਤਾ ਹੈ, ਇਹੋ ਆਪ ਦਾ ਵਡੱਪਣ ਹੈ।

ਆਰਬਲਾ ਕਰਕੇ, ਸਰੀਰ ਕਰਕੇ ਪਿਛਲੇ ਕੁਝ ਵਰ੍ਹਿਆਂ ਤੋਂ ਆਪ ਕੁਝ ਕੁ ਅਸਵਸਥ ਚੱਲ ਰਹੇ ਹਨ। ਜਿਆਦਾ ਸਮਾਂ ਤਕਰੀਬਨ ਸ੍ਰੀ ਭੈਣੀ ਸਾਹਿਬ ਵਿਖੇ ਹੀ ਬਤੀਤ ਹੋ ਰਿਹਾ ਹੈ। ਇਸ ਲਈ



ਗੁਰੂ ਪਰਿਵਾਰ ਨਾਲ ਸਤਿਗੁਰੂ ਜੀ



*ਡਾ. ਮਨਮੋਹਨ ਸਿੰਘ, ਸਤਿਗੁਰੂ ਜੀ ਅਤੇ ਮੁੱਖ ਮੰਤਰੀ ਸ. ਬੇਅੰਤ ਸਿੰਘ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਸਮਾਗਮ ਵਿੱਚ*

ਜ਼ਿਆਦਾ ਗੰਭੀਰ ਸਰੀਰਕ ਰੋਗਾਂ ਵਾਲੇ ਅਤੇ ਵਡੇਰੀ ਉਮਰ ਵਾਲੇ ਵੀ, ਆਪ ਦੇ ਦਰਸ਼ਨਾਂ ਦੇ ਖਿੱਚੇ ਰੋਜ਼ ਹਜ਼ਾਰਾਂ ਦੀ ਗਿਣਤੀ ਵਿਚ ਸ੍ਰੀ ਭੈਣੀ ਸਾਹਿਬ ਪੁੱਜਦੇ ਹਨ। ਉਹਨਾਂ ਨੂੰ ਸਤਿਗੁਰੂ ਜੀ ਦੀ ਮੌਜੂਦਗੀ ਵਾਲੇ, ਆਪਣੇ ਭੈਣੀ ਸਾਹਿਬ ਵਿਚੋਂ, ਸਰੀਰਕ ਜਾਂ ਮਾਨਸਕ ਦੁਸ਼ਵਾਰੀਆਂ ਨਾਲ ਸਿੱਝਣ ਲਈ ਜਿਵੇਂ ਬੇਓੜਕ ਬਲ ਅਤੇ ਉਤਸ਼ਾਹ, ਆਪਣੇ ਇਸ਼ਟ ਦੇਵ ਦੀ ਨਗਰੀ ਦੀ ਪਰਿਕਰਮਾ ਕਰਕੇ ਮਿਲਦਾ ਹੈ। ਇਸ ਤਪਤੇਜ ਦੇ ਪਿੱਛੇ ਜਿੱਥੇ ਸਤਿਗੁਰੂ ਰਾਮ ਸਿੰਘ ਜੀ, ਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪਰਤਾਪ ਸਿੰਘ ਦਾ ਸਧਾਰਨ-ਜਨ ਦੀ ਬੰਦ ਖਲਾਸੀ ਲਈ ਵਿਢਿਆ, ਕੂਕਾ ਅੰਦੋਲਨ ਜਿਹਾ, ਮਹਾਨ ਇਤਿਹਾਸਕ ਸੰਘਰਸ਼ ਹੈ ਉੱਥੇ ਆਪ ਦੇ ਅੱਧੀ ਸਦੀ ਤੋਂ ਵੱਧ ਦੀ ਗੁਰਤਾ ਕਾਲ ਦੀ ਘਾਲ ਕਮਾਈ ਵੀ ਸ਼ਾਮਲ ਹੈ। ਆਮ ਜਨ ਸਾਡੇ ਸਤਿਗੁਰੂ ਸਾਹਿਬਾਨ ਦੇ ਫ਼ਿਕਰਾਂ ਦਾ ਮੁੱਖ-ਪਾਤਰ ਰਿਹਾ ਹੈ ਤੇ ਪਹਿਰੇ ਦੇ ਮਾਲਕ ਨੇ ਵੀ ਉਸੇ ਪਰੰਪਰਾ ਨੂੰ ਬਦਲਦੀਆਂ ਪ੍ਰਸਿਥਿਤੀਆਂ ਵਿਚ, ਵਿਆਪਕ ਅਰਥ ਪਰਦਾਨ ਕੀਤੇ ਹਨ। ਇਹ ਉਹਨਾਂ ਦੇ ਸੁਚੱਜੇ ਯਤਨਾਂ ਅਤੇ ਦੂਰ ਦਰਸ਼ੀ ਸੋਚ ਵਾਲੀਆਂ ਉਲੀਕੀਆਂ ਯੋਜਨਾਵਾਂ ਦਾ ਸਿਲਾ ਹੈ ਕਿ ਇਕ ਸਦੀ ਦੀ ਗੁਲਾਮੀ ਦੀ ਰੁੱਤ ਵਿਚ, ਸ੍ਵੈ ਸਿਰਜੇ ਬੰਧੇਜਾਂ ਕਾਰਨ, ਜਿਹੜਾ ਨਾਮਧਾਰੀ ਭਾਈਚਾਰਾ ਵਿਕਾਸ ਦੀ ਗਤੀ ਵਿਚ ਬਹੁਤ ਪਛੜਿਆ ਨਜ਼ਰ ਆਉਂਦਾ ਸੀ, ਅੱਜ ਉਹ ਸਮਕਾਲੀ ਸਥਿਤੀ ਦੀਆਂ ਸਾਰੀਆਂ ਹੀ ਚੁਣੌਤੀਆਂ ਨਾਲ ਦਸਤ ਪੰਜਾ ਲੈਣ ਦੇ ਸਮਰੱਥ ਹੈ। ਆਪਣੀ ਜੀਵਨ ਮੁੱਲਾਂ ਨਾਲ ਭਰਪੂਰ ਪਰੰਪਰਾ ਦਾ, ਮਾਣ ਮੱਤੇ ਢੰਗ ਨਾਲ ਅਨੁਕਰਣ ਕਰਦਿਆਂ ਹੋਇਆਂ ਵੀ ਉਹ ਵਿਕਾਸ ਪੱਥ ਦੀ ਦੌੜ ਵਿਚ, ਹੁਣ ਕਿਸੇ ਤੋਂ ਫਾਡੀ ਨਹੀਂ ਰਿਹਾ। ਇਹ ਖੁੱਲ੍ਹੇ ਮਨ ਮਸਤਕ ਨਾਲ ਕੀਤੀ ਯੋਜਨਾਬੰਦੀ ਦੇ ਹੀ ਸ਼ਾਨਦਾਰ ਨਤੀਜੇ ਹਨ। ਸੁਪਨੇ ਲੈਣਾ ਅਤੇ ਉਹਨਾਂ ਦੀ ਪੂਰਤੀ ਕਰਨਾ ਕੋਈ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਸਿੱਖਿ। ਆਪਣੇ ਵਸੀਲਿਆਂ ਤੋਂ ਵੀ ਵਡੇਰੀਆਂ ਯੋਜਨਾਵਾਂ ਉਲੀਕਣੀਆਂ ਅਤੇ ਉਹਨਾਂ ਨੂੰ ਸਾਕਾਰ ਕਰਨਾ ਆਪ ਦਾ ਹੀ ਸ਼ੇਵਾ ਹੈ। ਸਤਿਗੁਰੂ ਜੀ ਇਸ ਮੱਤ ਦੇ ਧਾਰਨੀ ਹਨ ਕਿ ਦੁਨੀਆਂ ਦੇ ਮਹਾਨ ਮਨੁੱਖਾਂ ਦੇ ਸ਼ਬਦਕੋਸ਼ ਵਿਚ 'ਅਸੰਭਵ' ਨਾਂ ਦਾ ਕੋਈ ਸ਼ਬਦ ਨਹੀਂ ਹੁੰਦਾ।

ਇਹ ਤੇ ਨਹੀਂ ਕਿਹਾ ਜਾ ਸੱਕਦਾ ਕਿ ਵਿਰੋਧੀ ਹਵਾਵਾਂ ਦਾ ਰੁਖ ਕਦੇ ਆਪ ਦੇ ਦਰਪੇਸ਼ ਨਹੀਂ ਹੋਇਆ ਜਾਂ ਇਤਿਹਾਸ ਨੇ ਕਦੇ ਆਪ ਨਾਲ ਕਰੂਰ ਮਜ਼ਾਕ ਨਹੀਂ ਕੀਤੇ। ਪਿਤਾ ਸਤਿਗੁਰੂ ਨੇ ਆਪ ਪ੍ਰਤੀ ਨਰਮਗੋਸ਼ਾ, ਇਸ ਲਈ ਘੱਟ ਰੱਖਿਆ ਕਿ ਉਹ ਨਾਮਧਾਰੀਆਂ ਦੇ ਭਾਵੀ ਪੰਥ ਪਤੀ ਨੂੰ ਕਠੋਰ ਅਨੁਸ਼ਾਸਨ ਦੀ ਕੁਠਾਲੀ ਵਿਚ ਢਾਲਣਾ ਚਾਹੁੰਦੇ ਸਨ। ਦਾਦੀ ਮਾਂ-ਮਾਤਾ ਜੀਵਨ ਕੌਰ ਜੀ ਬੇਸ਼ਕ ਭੈਣੀ ਸਾਹਿਬ ਨਿਵਾਸ ਰੱਖਦੇ ਸਨ ਪਰ ਆਪ ਨੂੰ ਕਦੇ ਸ਼ਿਵਾਲਕ ਪਹਾੜੀਆਂ ਦੇ ਪੈਰਾਂ ਵਿਚ, ਸੰਤ ਬਾਬਾ ਹਰਨਾਮ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਮਹਾਂਪੁਰਖ ਦੇ ਡੇਰੇ ਵਿਚ ਸਾਲਾਂ ਬੱਧੀ ਗੜ੍ਹਦੀਵਾਲੇ ਰੱਖਿਆ ਗਿਆ। ਕਦੇ 'ਬੀੜ ਮਠਾਰਤੂ' ਰਿਆਸਤ ਨਾਭਾ ਵਿਚ ਪੈਂਦੇ, ਕੂਕਿਆਂ ਦੇ ਬੀੜ ਵਿਚ, ਜਿੱਥੇ ਚੋਅ ਵਗਦੇ ਸਨ ਅਤੇ ਗੁਰੂ ਕੇ ਪਸ਼ੂ ਖੁੱਲ੍ਹੇ ਚੁਗਦੇ ਸਨ, ਆਪ ਦਾ ਮੁੱਢਲਾ ਪ੍ਰਕਿਰਤੀ ਪ੍ਰੇਮ ਇੱਥੇ ਹੀ ਅੰਕੁਰਿਆ। ਸਰਹਿੰਦ ਨਹਿਰ ਦੇ ਕੰਢੇ ਵਾਲਾ ਕੂਕਿਆਂ ਦਾ ਡੇਰਾ ਅਤੇ ਅੰਗਰੇਜ਼ਾਂ ਦੁਆਰਾ ਆਬਾਦ ਕੀਤੀ ਨਹਿਰੀ ਕਾਲੋਨੀ ਲਾਇਲਪੁਰ ਦੇ, ਖੁੱਲ੍ਹੀਆਂ ਹਵੇਲੀਆਂ ਅਤੇ ਉਪਜਾਊ ਮੁਰੱਬਿਆਂ ਵਾਲੇ ਪਿੰਡਾਂ ਵਿਚ, ਆਪ ਨੇ "ਪੋਲੀਆਂ ਨੂੰ ਕਿਤਾਬਾਂ" ਸਮਝ ਕੇ, 'ਜੱਟ ਬੂਟਾਂ' ਨਾਲ ਯਾਰੀਆਂ ਗੰਢਦਿਆਂ ਪੜ੍ਹਿਆ।

ਵੈਸੇ ਤਾਂ ਗੁਰਮਤ ਗਿਆਨ ਦੀ ਕੁੰਜੀ ਹੈ : ਕਿਰਤ ਕਰਨੀ, ਵੰਡ ਛਕਣਾ ਅਤੇ ਨਾਮ ਜਪਣਾ। ਇਸੇ ਲਈ ਸਤਿਗੁਰੂ ਪਰਤਾਪ ਸਿੰਘ ਨੇ ਜਦੋਂ ਆਪ ਨੂੰ ਨਾਮਧਾਰੀ ਵਿਦਿਆਲਾ, ਸ੍ਰੀ ਭੈਣੀ ਸਾਹਿਬ ਦੇ 'ਬਾਰਾਂ ਸਾਲਾ ਕੋਰਸ' ਵਿਚ ਪੜ੍ਹਨੇ ਪਾਇਆ ਤਾਂ ਗੁਰਮਤਿ ਵਿਦਿਆ, ਗੁਰਮਤਿ ਸੰਗੀਤ ਪੰਜਾਬੀ, ਹਿੰਦੀ, ਸੰਸਕ੍ਰਿਤ, ਅੰਗਰੇਜ਼ੀ ਭਾਸ਼ਾਵਾਂ ਤੋਂ ਇਲਾਵਾ ਲੋਹਾ-ਲੱਕੜ ਦੇ ਦਸਤਕਾਰੀ ਕੰਮਾਂ ਦਾ ਗਿਆਨ ਵੀ ਕਰਵਾਇਆ। ਲੰਗਰ ਤਿਆਰ ਕਰਨਾ, ਵਰਤਾਉਣਾ, ਬਸਤਰ ਸੋਧਣੇ, ਗੱਲ ਕੀ ਕੋਈ ਵੀ ਕੰਮ ਅਜਿਹਾ ਨਹੀਂ, ਜਿਸ ਨੂੰ ਛੋਟਾ ਸਮਝਦਿਆਂ, ਹੱਥੀਂ ਨਾ ਕੀਤਾ ਹੋਵੇ। "ਮੱਲ ਅਖਾੜਾ", "ਗਤਕਾ ਬਾਜ਼ੀ", ਨੱਸਣਾ ਭੱਜਣਾ, ਘੋੜ ਸੁਆਰੀ, ਪਹਿਲੇ ਸਤਿਗੁਰੂ ਸਾਹਿਬਾਨ ਦੇ ਸਮੇਂ ਤੋਂ ਸਿੱਖਾਂ ਲਈ ਤੁਰੇ ਆਉਂਦੇ ਸਰੀਰਕ

ਸਿਖਲਾਈ ਅਤੇ ਮਾਰਸ਼ਲ ਆਰਟ ਆਦਿ ਗੁਣਾਂ ਨੂੰ ਗ੍ਰਹਿਣ ਕਰ ਕੇ, ਵਡੇਰੀ ਉਮਰ ਵਿਚ ਵੀ ਚੁਸਤ ਦਰੁਸਤ ਅਤੇ ਫੁਰਤੀਲੇ ਸਰੀਰ ਦਾ ਸਾਥ ਮਾਣਿਆ। ਸੁੰਦਰ ਦਿੱਖ, ਸੁਤਵੇਂ ਸਰੀਰ ਵਾਲਿਆਂ ਨੂੰ ਆਪ ਦੀ ਨਿਕਟਤਾ ਇਹੋ ਸੁਨੇਹਾ ਦਿੰਦੀ ਹੈ ਕਿ ਰਾਹੁਲ ਸੰਕ੍ਰਤਾਇਨ ਦੇ ਸ਼ਬਦਾਂ ਜਿਉਂ ਆਪ ਵੀ ਵਧੀ ਹੋਈ ਤੋਂਦ ਜਾਂ ਚਰਬੀਯੁਕਤ ਸਰੀਰਾਂ ਨੂੰ, ਕੁਦਰਤ ਵੱਲੋਂ ਵਿਹਲੜਪੁਣੇ ਦੀ ਦਿੱਤੀ ਸਜ਼ਾ ਸਮਝਦੇ ਹਨ। ਵੰਡ ਛਕਣ ਵਿਚ ਤਾਂ ਆਪ ਦਾ ਸਾਨੀ ਕੋਈ ਨਜ਼ਰ ਨਹੀਂ ਆਉਂਦਾ। ਨਾਮਧਾਰੀਆਂ ਤੋਂ ਇਲਾਵਾ ਵੀ ਜੇ ਕੋਈ ਸੁਆਲੀ ਆ ਗਿਆ ਤਾਂ ਖਾਲੀ ਨਹੀਂ ਮੁੜਿਆ। ਸਤਿਗੁਰੂ ਰਾਮ ਸਿੰਘ ਜੀ ਦਾ ਉਹ ਉਪਦੇਸ਼ ਕਿ ਸੇਵਾ ਹਰ ਭੇਖ ਦੀ ਕਰਨੀ ਭਾਵੇਂ ਕੋਈ ਨਿੰਦਾ ਵੀ ਕਰਦਾ ਹੋਵੇ, ਆਪ ਨੇ ਅੱਖਰ ਅੱਖ ਲਾਗੂ ਕਰ ਵਿਖਾਇਆ ਕਿਉਂ ਜੁ-ਸੇਵਾ ਵਾਲੇ ਨੂੰ ਸੇਵਾ ਦਾ ਫਲ ਨਿੰਦਾ ਵਾਲੇ ਨੂੰ ਨਿੰਦਾ ਦਾ।



ਸ. ਪਰਗਟ ਸਿੰਘ, ਠਾਕੁਰ ਉਦੇ ਸਿੰਘ ਅਤੇ ਹੋਰ ਖਿਡਾਰੀ ਸਤਿਗੁਰੂ ਦੀ ਸੇਵਾ ਵਿੱਚ

ਦੇਸ਼ ਅਜ਼ਾਦੀ ਤੋਂ ਬਾਅਦ ਵਾਲੇ ਪਹਿਲੇ ਦਹਾਕੇ ਦੇ ਮੁੱਕਦਿਆਂ ਹੀ, ਇਲਾਕਾ ਜੀਵਨਨਗਰ ਦੇ ਵਸੇਬੇ ਵਿਚ, ਕਈ ਸੰਕਟ ਖੜ੍ਹੇ ਹੋਏ। ਪਿਤਾ ਸਤਿਗੁਰੂ ਦੇ ਹੁਕਮ ਅਨੁਸਾਰ, ਛੋਟੇ ਵੀਰ, ਮਹਾਰਾਜ ਬੀਰ ਸਿੰਘ ਹੋਰਾਂ ਦੇ, ਮੁਸੀਬਤ ਜ਼ਦਾ ਹੋਣ ਸਮੇਂ, ਵੱਡੀ ਭੱਜ ਨੱਸ ਅਤੇ ਖਰਚ ਖੇਚਲ ਦਾ ਜੁਗਾੜ ਆਪ ਨੂੰ ਕਰਨਾ ਪੈ ਰਿਹਾ ਸੀ। ਉਦੋਂ ਜਿਹੇ ਹੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਅਣਕਿਆਸਿਆ ਅਤੇ ਅਣਚਿਤਵਿਆ ਵਿਛੋੜਾ ਆਪ ਸਮੇਤ ਸਾਰੇ ਨਾਮਧਾਰੀ ਜਗਤ ਲਈ ਇਕ ਵੱਡਾ ਝਟਕਾ ਸੀ। ਵੱਡ ਪਰਤਾਪੀ ਦੀ ਯਾਦ ਵਿਚ 'ਬਿਰਹੋਂ ਤਨਾਵਾਂ' ਪਕੜਨ ਵਾਲੇ ਮਸਤਾਨਿਆਂ ਦੇ ਇਸ ਪੰਥ ਲਈ ਆਪ ਦੀ ਹਾਜ਼ਰੀ ਇਕ ਵਿਸ਼ਵਾਸ ਵਿਚ ਬਦਲ ਗਈ।

ਜੇ ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖੀ ਦਾ ਡੰਕਾ ਅੱਜ ਖੰਡਾਂ ਬ੍ਰਹਮੰਡਾਂ ਵਿਚ ਵੱਜ ਰਿਹਾ ਹੈ ਤਾਂ ਇਸ ਪਿੱਛੇ ਵਰਤਮਾਨ ਸਤਿਗੁਰੂ ਦੀ ਉਹੋ ਜਿਹਾ, ਸਦਾ ਮੁਸਾਫਿਰੀ ਵਾਲਾ ਸਰੂਪ ਜ਼ਿੰਮੇਵਾਰ ਹੈ, ਜਿਸ ਬਾਰੇ, ਆਦਿਗੁਰੂ ਜੀ ਦੇ ਸਬੰਧ ਵਿਚ ਭਾਈ ਗੁਰਦਾਸ ਜੀ ਨੇ ਟਿੱਪਣੀ ਕੀਤੀ ਸੀ-"ਚੜ੍ਹਿਆ ਸੋਧਣਿ ਧਰਤਿ ਲੁਕਾਈ।"

ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਦੇਸ਼ ਆਜ਼ਾਦ ਹੋਣ ਤੋਂ ਵੀ, ਪੌਣਾ ਕੁ ਦਹਾਕਾ ਬਾਅਦ ਹੀ, ਪੰਜਾਬ ਦੇ ਸੁਤੰਤਰਤਾ ਸੰਗਰਾਮ ਦੀ ਮੋਢੀ ਘਟਨਾ, ਸਾਕਾ ਮਲੇਰਕੋਟਲਾ ਦੀ ਯਾਦ, ਇਸ ਦੇ ਵਾਪਰਨ ਤੋਂ ੯੩ ਸਾਲ ਮਗਰੋਂ ਪਹਿਲੀ ਵਾਰ ਮਨਾਈ ਗਈ। ਪਿਤਾ ਸਤਿਗੁਰੂ ਨੇ ਬਾਕੀ ਕੂਕਾ ਸ਼ਹੀਦੀ ਯਾਦਗਾਰਾਂ ਉਸਾਰਨ ਤੇ ਸ਼ਹੀਦਾਂ ਦੇ ਦਿਨ ਮਨਾਉਣ ਦਾ ਜੋ ਹੁਕਮ ਆਪ ਨੂੰ ਕੀਤਾ ਸੀ, ਉਹ ਆਪ ਨੇ ਬਖੂਬੀ ਨਿਭਾਇਆ। ਹੁਣ ਮਲੇਰਕੋਟਲਾ, ਅੰਮ੍ਰਿਤਸਰ, ਰਾਇਕੋਟ ਅਤੇ ਲੁਧਿਆਣਾ ਦੇ ਸ਼ਹੀਦੀ ਸਮਾਰਕਾਂ ਲਈ ਖੁੱਲ੍ਹੇ ਡੁਲ੍ਹੇ ਸਥਾਨ ਹਾਸਲ ਕਰਕੇ, ਕਿਤੇ ਸਮਾਰਕ ਬਣ ਗਏ ਹਨ ਅਤੇ ਕਿਤੇ ਉਸਾਰੀ ਅਧੀਨ ਹਨ। ਮੇਲੇ ਹਰ ਮਹੀਨੇ ਮਨਾਉਣੇ ਸ਼ੁਰੂ ਹੋ ਗਏ। ਨਾਮਧਾਰੀ ਸ਼ਹੀਦਾਂ ਬਾਰੇ, ਸ਼ਾਇਰ ਦੇ ਉਸ ਸ਼ੇਅਰ ਵਿਚ, ਬਰਸ ਦੀ ਥਾਂ ਮਹੀਨੇ ਲਿਖ ਕੇ ਤਰਮੀਮ ਕੀਤੀ ਜਾ ਸਕਦੀ ਹੈ :

"ਸ਼ਹੀਦੋਂ ਕੀ ਚਿਤਾਉਂ ਪਰ ਲਗੇਗੇਂ ਹਰ ਬਰਸ ਮੇਲੇ,
ਵਤਨ ਪੇ ਮਿਟਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ"

ਨਾਮਧਾਰੀਆਂ ਸਮੇਤ ਸਮੂਹ ਸੰਸਾਰ ਲਈ ਸੁਖ, ਸਮਰਿਧੀ ਅਤੇ ਸ਼ਾਂਤੀ ਦੀ ਕਾਮਨਾ ਕਰਨ ਵਾਲੇ ਸਤਿਗੁਰੂ ਜਗਜੀਤ ਸਿੰਘ ਸੋਹਜ ਅਤੇ ਸਹਿਜ ਦੇ ਪਰਤੀਕ ਹਨ। ਨਾਮਧਾਰੀਆਂ ਨੇ ਮਾਲਾ ਅਤੇ ਕਲਮ ਨਾਲ ਕਦੇ ਬਸਤੀਵਾਦੀ ਹਾਕਮਾਂ ਦਾ ਮੁਕਾਬਲਾ ਕੀਤਾ ਸੀ ਅੱਜ ਉਹਨਾਂ ਦੀ ਮਾਲਾ ਅਤੇ ਕਲਮ ਨਵ-ਸਾਮਰਾਜ ਦੁਆਰਾ ਇਕ-ਧਰੁਵੀ ਵਿਸ਼ਵ ਸਿਰਜਣਾ ਦੇ ਦੰਭ ਨੂੰ, ਬੇਪਰਦ ਕਰਨ ਦੇ ਆਹਰ ਵਿਚ ਰੁੱਝਣੀ ਚਾਹੀਦੀ ਹੈ ਤਾਂਕਿ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਿਤਵੀ ਰੋਗ-ਸੋਗ, ਦੁਖ-ਭੁੱਖ ਮੁਕਤ, ਆਜ਼ਾਦੀ ਤੱਕ, ਸਭ ਦੀ ਰਸਾਈ ਹੋ ਸੱਕੇ।

*੫-੧੦-੨੦੧੧*
*ਪਿੰਡ ਤੇ ਡਾਕ : ਕਰੀਵਾਲਾ (ਸਿਰਸਾ)*
*ਮੋ-੦੯੯੯੬੩-੭੧੭੧੬,*

# ਮਹਿਮਾ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ





*ਸਵਾਮੀ ਬ੍ਰਹਮਦੇਵ 'ਉਦਾਸੀ'*

**ਕਬਿੱਤ :**

ਪੁੱਤਰ ਕਲੱਤਰ ਔ ਧਰਾ ਧਾਮ ਦੇਨ ਹਾਰੇ,
ਇੰਦਰ ਫਨਿੰਦਰ ਕੋ ਭੋਗ ਭੁਗਵੱਈਆ ਤੂੰ।
ਸ਼ਠ ਹਠੀ ਨੀਚਨ ਕੋ ਦੇਵਤੇ ਕਰਨ ਵਾਲਾ,
ਸ਼ਾਰਦਾ ਔ ਨਾਰਦ ਸੇ ਉੱਤਮ ਗਵੱਈਆ ਤੂੰ।
ਬ੍ਰਹਮ ਸੇ ਮਿਲਾਉਣ ਵਾਲਾ, ਦਵੈਤ ਕੋ ਮਿਟਾਉਣ ਵਾਲਾ,
ਗੁਰੂ ਜਗਜੀਤ ਸਿੰਘ ਪੰਥ ਉਸਰੱਈਆ ਤੂੰ।
ਜੈਸੇ ਔਰ ਪਾਪੀਓਂ ਕੇ ਬੇੜੇ ਪਾਰ ਲਾਏ ਪਹਿਲੇ,
"ਬ੍ਰਹਮਦੇਵ" ਮੇਰੀ ਭੀ ਲਗਾ ਦੇ ਪਾਰ ਨਈਆ ਤੂੰ॥

ਸੱਚ ਸੁੱਚ ਸੰਜਮ ਕੇ ਪੰਥ ਪ੍ਰਦਰਸ਼ਕ ਜੋ,
ਪ੍ਰੇਮ ਨਿਧੀ ਪ੍ਰੇਮ ਪੁੰਜ ਪ੍ਰੇਮ ਕੇ ਪੁਜਾਰੀ ਜੂ।
ਜੀਵਨ ਜੁਗਤ ਜੜ੍ਹ ਜੀਵ ਕੋ ਸਿਖਾਉਣ ਹਾਰੇ,
ਭੁਵਨ ਚਤੁਰ ਦਸ ਪੋਖਕ ਭੰਡਾਰੀ ਜੂ।
ਦਾਸੀ ਸੁਤ ਬਿਦੁਰ ਕੇ ਸੀਸ ਪੈ ਛਤਰ ਧਰ,
ਦਿੱਲੀ ਕੇ ਦਿਲੀਸਰ ਕੇ ਮਾਨ ਕੇ ਸੰਘਾਰੀ ਜੂ।
"ਬ੍ਰਹਮਦੇਵ" ਬ੍ਰਹਮਾ ਕੇ ਭੀ ਗੁਰੂ ਕੇ ਭੀ ਗੁਰੂ ਗੁਰੂ
ਗੁਰੂ ਜਗਜੀਤ ਐਸੀ ਕੀਰਤੀ ਤਿਹਾਰੀ ਜੂ॥

ਪ੍ਰਭੂ ਮਨ ਰੰਜਨ ਕੇ ਮਿਲਿਬੇ ਕੈ ਮੰਜਨ ਕੋ,
ਪੂਨਮ ਕੇ ਚੰਦ ਸਮ ਸ਼ਵੇਤ ਪਟ ਧਾਰੀ ਹੈ।
ਕੰਚਨ ਮੁਕਟ ਮਣੀ ਮੋਤਿਨ ਸ਼ਿੰਗਾਰ ਬਿਨ,
ਦੈਵੀ ਸੰਪਦਾ ਸੇ ਦੇਹੀ ਸੁੰਦਰ ਸਵਾਰੀ ਹੈ।
ਜਗਜੀਤ ਸਿੰਘ ਸਤਿਗੁਰੂ ਕੀ ਅਦੁੱਤੀ ਛਬਿ,
'ਬ੍ਰਹਮਦੇਵ' ਦੇਖਿ ਜਿਸੇ ਉਪਮਾ ਬਿਚਾਰੀ ਹੈ।
ਤਾਲ ਗੀਤ ਬਿਨ ਏਕ ਰੂਪ ਕੈ ਹਰਤਿ ਮਨ,
ਪ੍ਰਬੀਨ ਗਾਇਨ ਕੀ ਜਯੋਂ ਅਲਾਪ ਚਾਰੀ ਹੈ॥

ਊਖ ਮੇਂ ਮਯੂਖ ਮੇਂ ਪਯੂਖ ਮੇਂ ਨਾ ਮਿਲੇ ਐਸਾ,
ਸ਼ਸ਼ੀ ਮੁਖੀ ਹੋਠ ਮੇਂ ਨਾ ਕਵਿਤਾ ਕਹਾਣੀ ਮੇਂ।
ਆਮਨ ਅੰਗੂਰਨ ਮੇਂ ਦਾਖਨ ਅਨਾਰਨ ਮੇਂ,
ਰਸਗੁੱਲਨ ਮੇਂ ਨਾਹੀ ਪੇਠਾ ਕੀ ਮਿਠਾਣੀ ਮੇਂ।
ਮੇਵਾ ਮੇਂ ਨਾ ਮਾਖਨ ਮੇਂ ਮਿਸ਼ਰੀ ਮਗਜ਼ ਮੇਂ ਨਾ,
ਐਸਾ ਮੀਠਾ ਰਸ ਨਾਹੀ ਇੰਦਰ ਰਾਜਧਾਨੀ ਮੇਂ।
'ਬ੍ਰਹਮਦੇਵ' ਐਸਾ ਰਸ ਪਾਈਯਤ ਨਾ ਤੀਨ ਲੋਕ,
ਜਗਜੀਤ ਗੁਰੂ ਜੈਸਾ ਰਸ ਤੇਰੀ ਬਾਣੀ ਮੇਂ॥

**ਬੈਂਤ**

ਦੀਨ ਦਿਆਲ ਪ੍ਰਣ ਪਾਲ ਜੀ ਦਇਆ ਕਰਕੇ
ਭਾਗ ਸਦਾ ਸੰਸਾਰ ਨੂੰ ਲਾਉਣ ਵਾਲੇ।
ਇੰਦਰ ਲੋਕ ਦੇ ਭੋਗ ਤੇ ਮੋਖ ਭੂਮੀ
ਮੰਜ਼ਿਲ ਦੋਹਾਂ ਤੋਂ ਉੱਚੀ ਬਣਾਉਣ ਵਾਲੇ।
ਸੱਚੇ ਦਿਲੋਂ ਉਪਾਸਨਾ ਕਰੇ ਜਿਹੜਾ
ਉਸ ਤੇ ਮਿਹਰ ਦਾ ਮੀਂਹ ਵਰਸਾਉਣ ਵਾਲੇ।
ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ
ਬੇੜੇ ਡੁੱਬਦੇ ਪਾਰ ਲਗਾਉਣ ਵਾਲੇ॥

ਜਨਮਾਂ ਜਨਮਾਂ ਦੀ ਮੈਲ ਦਾ ਨਾਸ਼ ਕਰਕੇ
ਕੋਹੇਨੂਰਾਂ ਤੋਂ ਵੱਧ ਚਮਕਾਉਣ ਵਾਲੇ।
ਵਿੱਦਿਆ ਨਿਧੀ ਬਣਾ ਕੇ ਖ਼ਲ ਕਾਮੀਆਂ ਨੂੰ
ਬ੍ਰਹਮ ਗਿਆਨ ਦੀ ਗੰਗਾ ਨਹਾਉਣ ਵਾਲੇ।
ਸ਼ਠ ਹਠੀ ਪਾਖੰਡੀ ਹੰਕਾਰੀਆਂ ਨੂੰ
ਰਾਹ ਰੱਬ ਦਾ ਸਦਾ ਵਿਖਾਉਣ ਵਾਲੇ।
ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ
ਬੇੜੇ ਡੁੱਬਦੇ ਪਾਰ ਲਗਾਉਣ ਵਾਲੇ॥

ਤਿਆਗ ਨਿਮਰਤਾ ਸ਼ਾਂਤੀ ਸਮਦ੍ਰਿਸ਼ਟੀ
ਦੈਵੀ ਸੰਪਦਾ ਸੇਵਕ ਵਿਚ ਪਾਉਣ ਵਾਲੇ।
ਧੀਰਜ ਧਰਮ ਨਿਸ਼ਠਾ ਸੇਵਾ ਏਕਤਾ ਦਾ
ਪਾਠ ਜਗਤ ਨੂੰ ਸਦਾ ਪੜ੍ਹਾਉਣ ਵਾਲੇ।
ਲੋਭ ਛੋਭ ਹਿਸਾ ਕਾਮ ਕਪਟ ਕਰਨਾ
ਦੁਰਗੁਣ ਸ਼ਿਸ਼ ਦੇ ਮਨੋਂ ਨਸਾਉਣ ਵਾਲੇ।
ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ
ਬੇੜੇ ਡੁੱਬਦੇ ਪਾਰ ਲਗਾਉਣ ਵਾਲੇ॥

ਚੋਰੀ ਡਾਕਾ ਤੇ ਮਿੱਤਰ ਸੰਗ ਧ੍ਰੋਹਬਾਜ਼ੀ
ਤੋਬਾ ਔਗੁਣਾਂ ਵੱਲੋਂ ਕਰਵਾਉਣ ਵਾਲੇ।
ਦੇਹ ਅਰੋਗਤਾ ਅਤੇ ਬੇਕਰਜ਼ ਜੀਵਨ
ਜੱਗ ਜਿਉਣ ਦੀ ਜਾਚ ਸਿਖਾਉਣ ਵਾਲੇ।
ਸ਼ਰਧਾ ਹੀਣ ਕੁਤਰਕੀ ਬੇਸਬਰਿਆਂ ਦੀ
ਸੰਗਤ ਕਰਨ ਤੋਂ ਚਿੱਤ ਭਵਾਉਣ ਵਾਲੇ।
ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ
ਬੇੜੇ ਡੁੱਬਦੇ ਪਾਰ ਲਗਾਉਣ ਵਾਲੇ॥

ਜੂਆ ਵੇਸਵਾ ਨਿੰਦਿਆ ਸੱਜਨਾਂ ਦੀ
ਕਰਨ ਸੁਨਣ ਦਾ ਰਾਹ ਛੁਡਾਉਣ ਵਾਲੇ।
ਜੀਵ ਬ੍ਰਹਮ ਦਾ ਭੇਦ ਮਿਟਾਉਣ ਵਾਲੇ
ਆਵਾ ਗਾਉਣ ਦਾ ਚੱਕਰ ਮੁਕਾਉਣ ਵਾਲੇ।
ਬਖ਼ਸ਼ਣ ਸ਼ਹਿਨਸ਼ਾਹੀਆਂ ਦਾਸੀ ਪੁੱਤਰਾਂ ਨੂੰ
ਦਸਮ ਦੁਆਰ ਦੀ ਜੋਤ ਦਰਸਾਉਣ ਵਾਲੇ।
ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ
ਬੇੜੇ ਡੁੱਬਦੇ ਪਾਰ ਲਗਾਉਣ ਵਾਲੇ॥

ਦਾਤ ਪੁੱਤਾਂ ਦੀ ਦੇਣ ਨਿਪੁੱਤਿਆਂ ਨੂੰ
ਕਿਧਰੇ ਦੁੱਧਾਂ ਦੇ ਹੜ੍ਹ ਵਗਾਉਣ ਵਾਲੇ॥
ਮਾਣ ਬਖ਼ਸ਼ਦੇ ਸਦਾ ਨਿਮਾਣਿਆਂ ਨੂੰ
ਕੁੱਲ ਧਨ ਹੀਣਾਂ ਨੂੰ ਕੰਠ ਲਗਾਉਣ ਵਾਲੇ।
ਦੇ ਕੇ ਆਸਰਾ ਟੁੱਟੇ ਨਿਓਟਿਆਂ ਨੂੰ
ਦੌਲਤ ਮੰਦ ਕਰ ਘਰੀਂ ਪਰਤਾਉਣ ਵਾਲੇ।
ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ
ਬੇੜੇ ਡੁੱਬਦੇ ਪਾਰ ਲਗਾਉਣ ਵਾਲੇ॥

ਪਾ ਕੇ ਆਪਣੇ ਜਿਗਰ ਦਾ ਲਹੂ ਸੁੱਚਾ
ਸੁੱਕੇ ਕਿਸੇ ਦੇ ਬਾਗ ਮਹਿਕਾਉਣ ਵਾਲੇ।
ਭੀਸ਼ਮ ਵਾਂਗ ਕਰ ਫਤਹਿ ਸੁਅੰਬਰਾਂ ਨੂੰ
ਸੇਹਰੇ ਹੋਰਾਂ ਦੇ ਸਿਰੀਂ ਸਜਾਉਣ ਵਾਲੇ।
ਨੇਕ ਨੀਤ ਕ੍ਰਿਤੱਗਤਾ ਚੰਗਿਆਈਆਂ
ਲੱਜਿਆ ਸ਼ਰਮ ਦਾ ਰੰਗ ਚੜ੍ਹਾਉਣ ਵਾਲੇ।
ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ
ਬੇੜੇ ਡੁੱਬਦੇ ਪਾਰ ਲਗਾਉਣ ਵਾਲੇ॥

ਗੁਰੂ ਪੀਰ ਵਿਚ ਕਾਮਲ ਯਕੀਨ ਦੱਸਣ
ਘਰ ਘਰ ਪਿਆਰ ਦੀ ਜੋਤ ਜਗਾਉਣ ਵਾਲੇ।
ਹਉਮੈ ਈਰਖਾ ਧਾਤ ਦੁਰਵਿਅਸਨ ਤ੍ਰਿਸ਼ਨਾ
ਦੁਬਿਧਾ ਦਵੈਸ਼ ਦੀ ਅਗਨਿ ਬੁਝਾਉਣ ਵਾਲੇ।
ਸੱਚ ਸੁੱਚ ਸੁਭਚਿੰਤਨ ਸਤਿ ਸੁਹਜਵਿਰਤੀ ਕਿਰਤ
ਕਿਰਤ ਵਿਰਤਿ ਤੇ ਖ਼ਿਮਾ ਦ੍ਰਿੜਾਉਣ ਵਾਲੇ।
ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ
ਬੇੜੇ ਡੁੱਬਦੇ ਪਾਰ ਲਗਾਉਣ ਵਾਲੇ॥

ਘਾਲ ਘਾਲਣੀ ਰਾਹ ਕੁਰਬਾਨੀਆਂ ਦਾ
ਚੜ੍ਹਦੀ ਕਲਾ ਦਾ ਪੱਲਾ ਫੜਾਉਣ ਵਾਲੇ।
ਕੋਕਿਲ ਕੰਠ ਸੁਰ ਦੇਂਵਦੇ ਗੂੰਗਿਆਂ ਨੂੰ
ਅਤੇ ਪਿੰਗਲੇ ਗਿਰੀਂ ਚੜ੍ਹਾਉਣ ਵਾਲੇ।
ਆਗਮ ਨਿਗਮ ਸੰਗੀਤ ਦੇ ਭੇਤ ਗੁੱਝੇ
ਪਲਕ ਝਲਕ ਦੇ ਵਿਚ ਸਮਝਾਉਣ ਵਾਲੇ।
ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ
ਬੇੜੇ ਡੁੱਬਦੇ ਪਾਰ ਲਗਾਉਣ ਵਾਲੇ॥

ਸੋਝੀ ਕਾਵਿ ਦੀ ਬਖ਼ਸ਼ ਕਵੀਸ਼ਰਾਂ ਨੂੰ
ਗੁੱਝੇ ਕਲਮ ਦੇ ਭੇਤ ਸਿਖਾਉਣ ਵਾਲੇ।
ਭੁੱਲਣ ਹਾਰ ਜੜ੍ਹ ਜੀਵ ਅਗਿਆਨ ਭਰਿਆ
ਬਿਨਾਂ ਭੁੱਲ ਅਭੁੱਲ ਸਦਵਾਉਣ ਵਾਲੇ।
ਲੱਖਾਂ ਤਰੇ ਤੇ ਤਰਨਗੇ ਹੋਰ ਲੱਖਾਂ
"ਬ੍ਰਹਮਦੇਵ" ਵਰਗੇ ਸ਼ਰਨ ਆਉਣ ਵਾਲੇ॥
ਸੱਚੇ ਪਾਤਸ਼ਾਹ ਗੁਰੂ ਜਗਜੀਤ ਸਿੰਘ ਜੀ
ਬੇੜੇ ਡੁੱਬਦੇ ਪਾਰ ਲਗਾਉਣ ਵਾਲੇ॥

# ਤਿੰਨ ਕਵਿਤਾਵਾਂ



*ਮਾਸਟਰ ਅਮਰੀਕ ਸਿੰਘ*

## ਰਾਜ ਹਲੀਮੀ ਕਰਦੇ ਨੇ

ਗੁਰ ਜਗਜੀਤ ਹਰੇਕ ਦੇ ਮਨ ਤੇ ਰਾਜ ਹਲੀਮੀ ਕਰਦੇ ਨੇ,
ਪਿਆਰ ਦੁਲਾਰ ਕੇ ਸਭ ਜੀਵਾਂ ਤੇ ਬਖਸ਼ਿਸ਼ ਦਾ ਹੱਥ ਧਰਦੇ ਨੇ।
ਉੱਚਿਆਂ ਤੋਂ ਵੀ ਉੱਚੇ ਨੇ ਪਰ ਨੀਵਿਆਂ ਨਾਲ ਨਿਭਾਂਦੇ ਨੇ,
ਸੋਹਣਿਆਂ ਤੋਂ ਅਤਿ ਸੋਹਣੇ ਨੇ ਪਰ ਕੋਝੇ ਵੀ ਗਲ ਲਾਂਦੇ ਨੇ,
ਦੁੱਖ ਦਲਿੱਦਰ ਲੜ ਲਗਿਆਂ ਦੇ ਹਰ ਪਲ ਹਰ ਛਿਨ ਜਰਦੇ ਨੇ।
ਉਹ ਦੀਪਕ ਨੇ ਚਾਨਣ ਜਿਸਦਾ ਹਰ ਕੋਨੇ ਵਿਚ ਪੁੱਜਦਾ ਏ,
ਦੂਰ ਹਨੇਰੇ ਕਰਨ ਬਿਨਾਂ ਬੱਸ ਹੋਰ ਨ ਕੁਝ ਵੀ ਸੁੱਝਦਾ ਏ,
ਦੁਸ਼ਟ ਦਮਨ ਅਖਵਾਂਦੇ ਨੇ ਉਹ ਸੰਕਟ ਸਾਰੇ ਹਰਦੇ ਨੇ।
ਰੇਤ ਦੇ ਟਿੱਬਿਆਂ ਤਾਈਂ ਵੀ ਝੱਟ ਸੁੰਦਰ ਬਾਗ਼ ਬਨਾਇਆ ਏ,
ਉਹ ਵੇਖੇ ਨੇ ਜਿਨ੍ਹਾਂ ਦੀ ਬੱਸ ਪਲ ਵਿਚ ਪਲਟੀ ਕਾਇਆ ਏ,
ਚਸ਼ਮਾ ਨੇ ਜਿਸ ਵਿਚੋਂ ਹਰ ਦਮ ਸੁਖ ਸਦੀਵੀ ਝਰਦੇ ਨੇ।
ਕੌਣ ਹੈ ਜਿਸ ਨੇ ਇਸ ਦਰ ਆ ਕੇ ਸੁਖ ਸੁਮਰਿਧੀਆਂ ਪਾਈਆਂ ਨਹੀਂ
ਕੌਣ ਹੈ ਜਿਸ ਨੇ ਏਥੇ ਆ ਕੇ ਗ਼ਮੀਆਂ ਦੂਰ ਭਜਾਈਆਂ ਨਹੀਂ
ਹਲਤ ਪਲਤ ਤਾਂ ਸੌਰ ਹੀ ਜਾਂਦੇ ਭਵਜਲ ਵੀ ਸਭ ਤਰਦੇ ਨੇ।
ਐ ਅਮਰੀਕ ਫਿਕਰ ਨ ਕਰ ਤੂੰ ਐਬ ਤੇਰੇ ਵੀ ਬਖਸ਼ਣਗੇ,
ਨੇਕ ਨਿਯਤ ਕਰ ਗਿਓਂ ਜੇ ਓਥੇ ਬਿਨ ਬਾਦਲ ਉਹ ਬਰਸਨਗੇ,
ਸਰਨ ਪਿਆ ਦੇ ਹਰ ਹਾਲਤ ਵਿਚ ਸਦਾ ਹੀ ਢਕਦੇ ਪਰਦੇ ਨੇ।

## ਜ਼ਰਾ ਤਸਵੀਰ ਤਾਂ ਵੇਖੋ

ਗੁਰੂ ਜਗਜੀਤ ਦੀ ਆਓ ਜ਼ਰਾ ਤਸਵੀਰ ਤਾਂ ਵੇਖੋ,
ਕਿ ਇਸਨੂੰ ਵੇਖ ਆਪਣੀ ਸੌਰਦੀ ਤਕਦੀਰ ਤਾਂ ਵੇਖੋ।
ਜ਼ਰਾ ਵੇਖੋ ਕਿਵੇਂ ਚਿਹਰੇ ਤੇ ਰੱਬੀ ਨੂਰ ਵੱਸਦਾ ਏ,
ਮੈਂ ਕੀਹ ਜਾਣਾ ਕਿ ਰੱਬ ਕਿੱਥੇ ਤੇ ਕਿਤਨੀ ਦੂਰ ਵੱਸਦਾ ਏ,
ਏਹੀ ਰੱਬ ਹੈ ਏਹੀ ਮਾਲਿਕ ਹੈ ਪੀਰਨ ਪੀਰ ਤਾਂ ਵੇਖੋ।
ਹਰ ਇਕ ਨੂੰ ਤ੍ਰਿਪਤ ਕਰ ਦੇਵਣ ਦਾ ਉਸਦਾ ਅਪਣਾ ਹੀ ਢੰਗ ਹੈ
ਤੇ ਸ਼ਰਧਾ ਪਿਆਰ ਬਿਨ ਉਸਦੀ ਨ ਕੋਈ ਹੋਰ ਵੀ ਮੰਗ ਹੈ,
ਕਿਸੇ ਦਾ ਦੁਖ ਹਰਨ ਖਾਤਿਰ ਸਦਾ ਬੇਧੀਰ ਤਾਂ ਵੇਖੋ।
ਉਹ ਆਪਣੇ ਸੇਵਕਾਂ ਦੇ ਅੰਗ ਸੰਗ ਹੀ ਸਦਾ ਰਹਿੰਦੇ,
ਉਹ ਸਭ ਕੁਝ ਕਰ ਵਖਾਂਦਾ ਏ ਜੋ ਮੁਖੋਂ ਬੋਲ ਕੇ ਕਹਿੰਦੇ,
ਜ਼ਰਾ ਫਿਰ ਕ੍ਰਿਸ਼ਨ ਬਣ-ਦਰੋਪਦ ਨੂੰ ਦੇਂਦਾ ਚੀਰ ਤਾਂ ਵੇਖੋ।
ਓਹਦੇ ਨੈਣਾਂ ਦੀ ਗਹਿਰਾਈ ਸਮੁੰਦਰਾਂ ਤੋਂ ਵੀ ਬਹੁਤੀ ਏ,
ਸਚਾਈ ਹੈ ਨਿਗੀ ਸਮਝੋ ਨ ਕੋਈ ਗਲ ਅਖੋਤੀ ਏ
ਉਹਦੇ ਹੱਥ ਪਿਆਰ ਦੀ ਪਕੜੀ ਹੋਈ ਜ਼ੰਜੀਰ ਤਾਂ ਵੇਖੋ।
ਉਹਦੀ ਜਿਹਵਾ 'ਤੇ ਇਂਜ ਜਗਦੇ ਸਫਲਤਾ ਵਾਸ ਕਰਦੀ ਏ,
ਉਹਦੀ ਆਵਾਜ਼ ਤੋਂ ਨਾ-ਕਾਮਯਾਬੀ ਬਹੁਤ ਡਰਦੀ ਏ,
ਤੁਸੀਂ ਅਮਰੀਕ ਉਸਦੇ ਬਚਨਾਂ ਦੀ ਤਾਸੀਰ ਤਾਂ ਵੇਖੋ।

## ਸੁਣਿਓ ਸੋਇ

ਗੁਰ ਜਗਜੀਤ ਦੀ ਸੁਣਿਓ ਸੋਇ,
ਤਨ ਮਨ ਸਾਰਾ ਸੀਤਲ ਹੋਏ।
ਸੂਰਤ ਸੀਰਤ ਦੇ ਕਿਆ ਕਹਿਣੇ,
ਮਨ ਵਿਚ ਰਖੀਏ ਸਦਾ ਲਕੋਇ।
ਨਾਮ ਉਸਦਾ ਸੁਚੜੇ ਮੋਤੀ
ਮਨ ਮਾਲਾ ਵਿਚ ਰੱਖ ਪਰੋਇ।
ਮਿਸ਼ਰੀਓਂ ਮਿੱਠੇ ਬੋਲ ਸੱਜਣ ਦੇ,
ਫੁੱਲ-ਪਤੀਆਂ ਬੁਲ੍ਹ ਉਸਦੇ ਦੋਏ।
ਨੈਣ ਨੇ ਜਾਂ ਮਸਤੀ ਦੇ ਝਰਨੇ,
ਝਰਦੇ ਰਹਿਣ ਨ ਕਦੇ ਖਲੋਇ।
ਉਸ ਤੋਂ ਸੋਹਣਾ ਕਿਸਨੇ ਹੋਣੈ
ਜੱਗ ਸਾਰਾ ਮੈਂ ਲਿਆ ਬਲੋਇ।
ਚਰਨ ਫੜੇ ਅਮਰੀਕ ਨੇ ਘੁੱਟ ਕੇ,
ਤੁਰ ਜਾਵਾ ਨ ਹੁਣ ਛੁਡਵਾਇ।

# ਨਾਮਧਾਰੀ ਪੰਥ ਤੇ 'ਵਰਿਆਮ'

ਨਿਰਵੈਰ ਸਿੰਘ ਅਰਸ਼ੀ
ਆਨੰਦਪੁਰ ਸਾਹਿਬ

ਨਾਮ ਨਾਲ ਹੀ ਪ੍ਰੀਤ ਇਨ੍ਹਾਂ ਦੀ, ਨਾਮ ਨਾਲ ਹੀ ਰਿਸ਼ਤੇ।
ਐਸਾ ਕੰਮ ਨਾ ਮੂਲੋਂ ਕਰਦੇ, ਹੋਇ ਬਦਨਾਮੀ ਜਿਸ ਤੇ।
ਉੱਚੀ-ਸੁੱਚੀ, ਸਾਦ-ਮੁਰਾਦੀ, ਹੈ ਆਦਰਸ਼ਕ ਰਹਿਣੀ,
ਇਜ ਜਾਪੇ ਜਿਉਂ ਜੱਗ 'ਤੇ ਵਿਚਰਨ, 'ਅਰਸ਼ੀ' ਕੋਈ ਫ਼ਰਿਸ਼ਤੇ।
ਗਲ ਵਿਚ ਸੁੰਦਰ ਮਾਲਾ ਫੱਬੇ, ਸਿਰ ਸੋਹਣੇ ਦਸਤਾਰੇ।
ਉੱਠਦੇ-ਬਹਿੰਦੇ ਨਾਮ ਪ੍ਰਭੂ ਦਾ, ਜਪਣ ਗੁਰੂ ਦੇ ਪਿਆਰੇ।
ਸਬਰ-ਸਿਦਕ, ਸੰਤੋਖ ਦੇ ਪੁਤਲੇ, ਕਿਰਤ-ਵਿਰਤ ਦੇ ਹਾਮੀ,
ਹੱਕ-ਸੱਚ ਦੇ ਸ਼ੈਦਾਈ, 'ਅਰਸ਼ੀ' ਪ੍ਰੀਤਾਂ ਦੇ ਵਣਜਾਰੇ।
ਕਿਧਰੇ ਹਾਕੀ ਦੇ ਪਿੜ ਅੰਦਰ, ਧੁੰਮਾਂ ਪਏ ਮਚਾਵਣ।
ਰਾਗ-ਤਾਲ ਦੇ ਅੰਦਰ ਕਿਧਰੇ, ਰੱਬੀ ਬਾਣੀ ਗਾਵਣ।
ਦੇਸ-ਬਿਦੇਸ 'ਚ ਬਿਜ਼ਨਸ ਵਿਚ ਵੀ, ਚੰਗੀ ਸ਼ੁਹਰਤ ਖੱਟੀ,
'ਅਰਸ਼ੀ' ਹਰ ਇਕ ਖੇਤਰ ਦੇ ਵਿਚ, ਭਾਗੀ ਨਾਮ ਕਮਾਵਣ।
ਦੇਸ-ਧਰਮ ਦੀ ਆਨ-ਸ਼ਾਨ ਲਈ, ਕੀਤੀ ਘਾਲ ਲਾਸਾਨੀ।
ਇਤਿਹਾਸਾਂ ਵਿਚ ਜ਼ਿੰਦਾ ਰਹਿਣੀ, ਯੋਧਿਆਂ ਦੀ ਕੁਰਬਾਨੀ।
ਜੇਲ੍ਹਾਂ, ਕੁਰਕੀਆਂ, ਜਲਾਵਤਨੀਆਂ, ਹੱਸਦੇ ਹੋਏ ਸਹੀਆਂ,
ਤੋਪਾਂ, ਤਖ਼ਤਿਆਂ ਪਰਖੀ ਅਰਸ਼ੀ, ਕੌਮ ਦੀ ਸੋਹਲ ਜਵਾਨੀ।
ਧੰਨ-ਧੰਨ ਬਾਬਾ ਰਾਮ ਸਿੰਘ ਜੀ, ਯੋਧੇ ਵਡ-ਬਲਕਾਰੀ।
ਦੇਸ ਦੀ ਆਜ਼ਾਦੀ ਲਈ ਝੱਲੀ, ਹੱਸ-ਹੱਸ ਹਰ ਦੁਸ਼ਵਾਰੀ।
ਮਹਾਂ-ਤਪੱਸਵੀ, ਆਤਮਦਰਸ਼ੀ, ਅਣਥੱਕ ਸਮਾਜ ਸੁਧਾਰਕ,
ਅਬੇ-ਅਜੇ ਯੁਗਪੁਰਸ਼ ਤੋਂ 'ਅਰਸ਼ੀ', ਵਾਰੀ ਤੇ ਬਲਿਹਾਰੀ।
ਸਿਫ਼ਤ ਕਰਾਂ 'ਵਰਿਆਮ' ਦੀ ਕੀ ਮੈਂ, ਸ਼ਬਦ ਨਾ ਮਿਲਦੇ ਤੁੱਲ ਦੇ।
ਅਮਰ, ਅਮੋਲਕ ਲਿਖਤਾਂ ਪੜ੍ਹ ਕੇ, ਗਿਆਨ ਦੇ ਬੂਹੇ ਖੁਲ੍ਹਦੇ।
ਸੂਝਵਾਨ ਸੰਪਾਦਕ ਜੀ ਦੇ, ਸਿਦਕ-ਸਿਰੜ ਤੋਂ ਵਾਰੀ,
'ਅਰਸ਼ੀ' ਕੁੱਲ ਸੰਸਾਰ 'ਚ ਅੱਜ, 'ਵਰਿਆਮ' ਦੇ ਝੰਡੇ ਝੂਲਦੇ।
ਇਕ-ਇਕ ਕਰ ਕੇ ਬੀਤ ਗਏ ਹਨ, ਸੇਵਾ ਦੇ ਵਿਚ ਛੱਤੀ ਸਾਲ।
ਪੱਤਰਕਾਰੀ ਦੇ ਖੇਤਰ ਵਿਚ, ਕਾਇਮ ਕੀਤੀ ਨਵੀਂ ਮਿਸਾਲ।
ਜਗਦੀਸ਼ ਵੀਰ ਜੀ ਦੀ ਵਡਿਆਈ, ਤੂਫ਼ਾਨਾਂ ਸੰਗ ਜੂਝਦਿਆਂ ਵੀ,
ਟੇਕ ਰੱਖ ਸਤਿਗੁਰਾਂ 'ਤੇ 'ਅਰਸ਼ੀ', ਲਟ-ਲਟ ਬਲਦੀ ਰੱਖੀ ਮਸ਼ਾਲ।



# ਚਿੱਟੇ ਹੰਸ ਇਹ ਮਾਨ-ਸਰੋਵਰਾਂ ਦੇ

ਅਮਰਜੀਤ ਕੌਰ 'ਹਿਰਦੇ'

ਚਿੱਟੇ ਹੰਸ ਇਹ ਮਾਨ-ਸਰੋਵਰਾਂ ਦੇ,
ਇਹਨਾਂ ਸਮਝੀ ਏ ਪਰਵਦਗਾਰ ਦੀ ਗੱਲ।
ਉਹ ਧਰਮ ਮਹਾਨ ਨਹੀਂ ਹੋ ਸਕਦਾ,
ਜਿੱਥੇ ਹੁੰਦੀ ਨਹੀਂ ਨਾਰੀ ਸਤਿਕਾਰ ਦੀ ਗੱਲ।
ਨਾਨਕ ਕੂਕਿਆ ਭੰਡ-ਭੰਡ ਕਹਿ ਕੇ,
ਭੰਡ ਹੋਵੇ ਤਾਂ ਭੰਡ ਬੰਧਾਨ ਹੁੰਦੈ।
ਇਹਦੇ ਨਾਲ ਹੀ ਕਿਹਾ ਸੰਸਾਰ ਚੱਲਦੈ,
ਇਹਦੇ ਵਿਚੋਂ ਹੀ ਪੈਦਾ ਰਾਜਾਨ ਹੁੰਦੈ।
ਘਰ ਵਾਲੀ ਦੇ ਨਾਲ ਹੀ ਘਰ ਬਣਦੈ,
ਇਹਦੇ ਬਾਝੋਂ ਤਾਂ ਸੁੰਨਾ ਮਕਾਨ ਹੁੰਦੈ।
ਧਰਮ-ਕਰਮ ਤੇ ਨਾਂ ਹੀ ਕਤੇਬ ਪੂਰੇ,
ਵੇਦ-ਸ਼ਾਸਤਰ ਤੇ ਅਧੂਰਾ ਪੁਰਾਣ ਹੁੰਦੈ।
ਬਾਈਬਲ, ਗੀਤਾ ਨਾ ਔਰਤ ਦਾ ਦਮ ਭਰਦੀ,
ਗੁਰੂ-ਗ੍ਰੰਥ ਨਾ ਪੂਰਾ ਕੁਰਾਨ ਹੁੰਦੈ।
ਜਨਮ ਦੇ ਕੇ ਵਿੱਦਿਆ ਦਾ ਕਰਮ ਦੇਣਾ,
ਧੀ ਦੇ ਹਿੱਸੇ ਦੇ ਪਿਆਰ-ਦੁਲਾਰ ਦੀ ਗੱਲ।
ਚਿੱਟੇ...............................

ਮਾਤਾ ਸਾਡੀ ਜੋ ਸਾਨੂੰ ਹੈ ਪਿਆਰੀ,
ਉਹਦੇ ਨਾਲ ਹੋਇਆ ਕਿੱਸਾ ਅਜ਼ੀਮ ਸਾਡਾ।
ਜਿਹੜੇ ਵਿਹੜੇ ਵਿੱਚੋਂ ਮਾਂ ਦੀ ਛਾਂ ਉੱਠ ਜੇ,
ਹੋ ਜਾਂਦਾ ਉਹ ਵਿਹੜਾ ਯਤੀਮ ਸਾਡਾ।
ਏਸੇ ਨਾਲ ਜਵਾਨੀ ਦੀਆਂ ਰੌਣਕਾਂ ਨੇ,
ਏਹਦੇ ਨਾਲ ਹੀ ਬਚਪਨ ਹੁਸੀਨ ਸਾਡਾ।
ਧੀ ਦੇ ਨਾਲ ਭਵਿੱਖ ਸੁਰੱਖਿਅਤ ਹੈ,
ਏਹਨੇ ਬੰਨ੍ਹਿਆ ਮੁੱਢ-ਕਦੀਮ ਸਾਡਾ।
ਜੇ ਨਾ ਇਕ ਨੂੰ ਇਕ ਨਾਲ ਜਮ੍ਹਾਂ ਕੀਤਾ,
ਹੋ ਜਾਣਾ ਏ ਕੁੰਨਬਾ ਤਕਸੀਮ ਸਾਡਾ।
ਭਾਣਾ ਮੰਨ ਲਿਆ ਇਹਨਾਂ ਗ੍ਰੰਥ ਪੜ੍ਹ ਕੇ,
[illegible] ਦੇ [illegible] ਪਰਕਾਰ ਦੀ ਗੱਲ।
ਚਿੱਟੇ...............................

ਕਿੰਨਾਂ ਔਰਤ ਦਾ ਇਹ ਸਤਿਕਾਰ ਕਰਦੇ,
ਕਿਰਦਾਰ ਇਹਨਾਂ ਦਾ ਮੂੰਹੋਂ ਬੋਲਦਾ ਏ।
ਕਹਿਣੀ ਕਰਨੀ ਦੇ ਪੂਰੇ ਰਹਿਣ ਹਰਦਮ,
ਪਰ-ਤ੍ਰਿਆ ਦੇਖ ਚਿਤ ਨਾ ਡੋਲਦਾ ਏ।
ਕੁੜੀ-ਮਾਰ ਕਹਾਉਣਾ ਮਨਜ਼ੂਰ ਹੈ ਨਹੀਂ,
ਜੋ ਜੀ ਆਵੇ ਸੋ ਰਾਜ਼ੀ ਮੌਲਦਾ ਏ।
ਮੁੰਡਿਆਂ ਨਾਲੋਂ ਗਿਣਤੀ ਵਿਚ ਵੱਧ ਕੁੜੀਆਂ,
ਇਤਿਹਾਸ ਕੂਕਿਆਂ ਦਾ ਭੇਤ ਖੋਲ੍ਹਦਾ ਏ
ਸਵਾ ਰੁਪਈਏ ਵਿਚ ਰੋਕਾ, ਵਿਆਹ ਠਾਕਾ,
ਦਾਨਵ ਦਾਜ ਦਾ ਧੀਆਂ ਨਾ ਰੋਲਦਾ ਏ।
ਉਲੰਘਣਾ ਹੁੰਦੀ ਜੇ ਕਿਧਰੇ ਭਿਣਕ ਪੈ ਜੇ,
ਕਚਿਹਰੀ ਜਾ ਪੈਂਦੀ ਇੱਜ਼ਤ ਵੱਕਾਰ ਦੀ ਗੱਲ।
ਚਿੱਟੇ...............................

ਔਰਤ ਕੁਦਰਤ ਦਾ ਇਕ ਨਾਯਾਬ ਤੋਹਫ਼ਾ,
ਇਹਨੇ ਪ੍ਰੇਮ ਦੀ ਜੋਤ ਜਗਾਈ ਆ ਕੇ।
ਜ਼ੱਰੇ-ਜ਼ੱਰੇ ਵਿਚ ਰਾਮ ਜੋ ਹੈ ਰਮਿਆਂ,
ਇਹਨੇ ਰਾਮ ਦੀ ਲਗਨ ਲਗਾਈ ਆ ਕੇ।
ਤਸੱਵਰ ਆਪਣੇ ਦੀ ਇਕ ਤਸਵੀਰ ਖਿੱਚ ਕੇ,
ਮਮਤਾ ਮਾਂ ਵਾਲੀ ਵਿਚ ਟਿਕਾਈ ਆ ਕੇ।
ਬੋਟੀ ਜਿਗਰ ਦੀ ਬਣਦੀ ਧੀ ਪਹਿਲਾਂ,
ਮਾਂ-ਬਾਪ ਦੀ ਉਸ ਪੀੜ ਵੰਡਾਈ ਆ ਕੇ।
ਭੈਣ ਬਣ ਕੇ ਆਪਾ ਨਿਸਾਰ ਕਰਦੀ,
ਕਰਦੀ ਰਿਸ਼ਤਿਆਂ ਦੀ ਮਾਨ ਵਡਿਆਈ ਆ ਕੇ।
ਚਿੱਟੇ ਹੰਸ ਮੈਂ ਹੁਣ ਤੱਕ ਕਿਹਾ ਜਿਸਨੂੰ,
ਨਾਮਧਾਰੀਆਂ ਦੇ ਸੁੱਚੇ ਸੰਸਾਰ ਦੀ ਗੱਲ।
ਚਿੱਟੇ...............................

*ਡੀ-੫੦੬, ਆਈਵਰੀ ਟਾਵਰ*
*ਸੈਕਟਰ-੭੦, ਐਸ. ਏ. ਐਸ. ਨਗਰ,*
*ਮੋਹਾਲੀ, ਮੋ-੯੪੬੪੯-੫੮੨੩੬*

# ਸੰਗੀਤ ਕਲਾ ਕੇਂਦਰ



# ਸ੍ਰੀ ਭੈਣੀ ਸਾਹਿਬ

ਅਮਰ ਭਾਰਤੀ

੬ ਮਈ ੧੯੯੫ ਨੂੰ ਤੜਕੇ ਤਿੰਨ ਵਜੇ ਜਦੋਂ ਮੰਡੀ (ਹਿਮਾਚਲ ਪ੍ਰਦੇਸ਼) ਨੂੰ ਚੱਲੇ ਸਾਂ ਮਨ ਵਿਚ ਇਹ ਗੱਲ ਆਈ ਸੀ ਕਿ ਇਹਨਾਂ ਦਿਨਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਵੀ ਮੰਡੀ ਵਿਚ ਹੀ ਦਰਸ਼ਨ ਦੇ ਰਹੇ ਹੋਣਗੇ। ਦੋ ਚਾਰ ਦਿਨ ਆਪ ਜੀ ਦੀ ਸੰਗਤ ਦਾ ਆਨੰਦ ਮਾਣ ਕੇ ਮੁੜਦਿਆਂ ਹੋਇਆਂ ਭੈਣੀ ਸਾਹਿਬ ਤੋਂ ਹੋ ਕੇ ਦਿੱਲੀ ਪਰਤਾਂਗੇ।

ਸਤਿਗੁਰੂ ਜੀ ਨੇ ਦਿੱਲੀ ਵਿਚ ਹੀ ਇਕ ਦਿਨ ਭੈਣੀ ਸਾਹਿਬ ਦੇ ਸੰਗੀਤ ਕਲਾ ਕੇਂਦਰ ਦੇ ਵਿਦਿਆਰਥੀਆਂ ਦੀ ਸੰਗੀਤ ਸਿਖ਼ਸ਼ਾ ਬਾਰੇ ਚਰਚਾ ਕਰਦਿਆਂ ਦੱਸਿਆ ਸੀ ਕਿ ਉਹ ਇਸ ਵੇਲੇ ਬੜੀ ਲਗਨ ਨਾਲ ਸਿੱਖ ਰਹੇ ਨੇ। ਇਕ ਇਕ ਰਾਗ ਦੇ ਕਈ ਕਈ ਪ੍ਰਕਾਰ ਉਹ ਗਾਉਂਦੇ ਨੇ, ਇਕੱਲੇ ਮਲ੍ਹਾਰ ਦੇ ਹੀ ਤੀਹ ਪ੍ਰਕਾਰ ਓਹਨਾਂ ਨੇ ਸਿੱਖ ਲਏ ਨੇ ਤੇ ਹੋਰ ਰਾਗਾਂ ਵਿਚ ਵੀ...।

ਅਤੇ ਹਿਮਾਚਲ ਦੀ ਉਸ ਦਿਨ ਦੀ ਯਾਤਰਾ ਦੌਰਾਨ ਬਿਲਾਸਪੁਰ ਤੋਂ ਕੁਝ ਉਰੇ ਇਕ ਥਾਂ ਥੋੜ੍ਹਾ ਜਲਪਾਨ ਕਰਨ ਲਈ ਰੁਕੇ ਹੀ ਸਾਂ ਕਿ ਪਿੱਛੋਂ ਕਾਰਾਂ ਦਾ ਇਕ ਕਾਫ਼ਲਾ ਆਉਂਦਾ ਦਿੱਸਿਆ। ਵੇਖਦਿਆਂ ਵੇਖਦਿਆਂ ਸਤਿਗੁਰਾਂ ਦੀ ਗੱਡੀ ਮੇਰੇ ਕੋਲ ਆਣ ਕੇ ਰੁਕ ਗਈ, ਬੂਹਾ ਖੁਲ੍ਹਿਆ, ਮੈਂ ਚਰਨ ਸਪਰਸ਼ ਕੀਤੇ ਤੇ ਆਸ਼ੀਰਵਾਦ ਦੇ ਨਾਲ ਹੀ ਬਚਨ ਹੋਇਆ,-"ਸੰਗੀਤ ਵਾਲਾ ਸਾਰਾ ਗਰੁੱਪ ਪਿੱਛੇ ਆ ਰਿਹਾ ਏ। ਇਕ ਬੜੇ ਹੀ ਪਰਬੀਨ ਨਿਰਤਕਾਰ ਤੇ ਇਕ ਪਖਾਵਜੀ ਵੀ ਆ ਰਹੇ ਨੇ। ਮੰਡੀ ਪਹੁੰਚ ਜਾਣਾ, ਰਾਤ ਬੈਠਾਂਗੇ।" ਫਿਰ ਉਨ੍ਹਾਂ ਕਲਾਕਾਰਾਂ ਦੇ ਭੈਣੀ ਸਾਹਿਬ ਆਉਣ, 'ਅੰਬੋ' (ਭੈਣੀ ਸਾਹਿਬ ਦਾ ਨਿਰਤਕਾਰ) ਦੇ ਪੌਣੇ ਗਿਆਰਾਂ ਮਾਤ੍ਰਾ ਨਾਲ ਨਿਰਤ ਅਤੇ ਉਸ ਨਿਰਤ ਨੂੰ ਵੇਖ ਕੇ ਉਹਨਾਂ ਕਲਾਕਾਰਾਂ ਵੱਲੋਂ ਪ੍ਰਗਟਾਏ ਭਾਵਾਂ ਬਾਰੇ ਵਿਸਥਾਰ ਨਾਲ ਦੱਸਦੇ ਹੋਏ ਅਤੀ ਪ੍ਰਸੰਨ ਮੁਦ੍ਰਾ ਵਿਚ ਆਪ ਮੰਡੀ ਵੱਲ ਨੂੰ ਵਧ ਗਏ।

ਮੈਨੂੰ ਧਿਆਨ ਆ ਗਿਆ ਮਲ੍ਹਾਰ ਦਾ। ਮੰਡੀ ਪਹਾੜ ਹੈ। ਪਹਾੜ ਵਿਚ ਬੱਦਲ ਵੀ ਹੋਣਗੇ, ਮਲ੍ਹਾਰ ਵੀ ਹੋਵੇਗਾ-ਆਪਣੇ ਵਿਵਿਧ ਰੂਪਾਂ ਵਿਚ,-ਮ੍ਰਿਦੰਗ ਵੀ ਹੋਵੇਗਾ...ਤੇ ਬੋਲੇਗਾ!...ਗੁਰੂ ਦੇਵ ਰਵੀਂਦ੍ਰ ਨਾਥ ਟੈਗੋਰ ਦੇ ਇਕ ਗੀਤ ਦੀ ਪੰਗਤੀ ਮੇਰੇ ਮਾਨਸ ਵਿਚ ਗੂੰਜਣ ਲੱਗੀ-

"ਬਾਦਲ ਮੇਘੇ ਮਾਦੂਲ ਬਾਜੇ, ਗੁਰੂ ਗੁਰੂ...।"

ਤੇ ਮੈਂ ਕਲਪਨਾ ਵਿਚ ਉਹ ਗੁਰੂ ਗੁਰੂ ਸ਼ਬਦ ਸੁਣਦਾ ਮੰਡੀ ਪਹੁੰਚ ਗਿਆ ਸਾਂ। ਕੁਝ ਕਾਰਨ ਬਣ ਜਾਣ ਤੇ ਉਸ ਰਾਤ ਫਿਰ ਸਤਿਗੁਰਾਂ ਦੇ ਦਰਸ਼ਨ ਨਹੀਂ ਸਨ ਹੋ ਸਕੇ। ਅਗਲੇ ਦਿਨ ਸਵੇਰੇ ਆਸਾ ਦੀ ਵਾਰ ਤੋਂ ਕੁਝ ਸਮਾਂ ਬਾਅਦ ਸੰਗੀਤ ਸਭਾ ਬੈਠੀ ਜੋ ਥੋੜ੍ਹੇ ਥੋੜ੍ਹੇ ਵਕਫ਼ੇ ਬਾਅਦ ਦੋ ਦਿਨ ਚਲਦੀ ਰਹੀ।

ਮੰਡੀ ਦੀ ਸੰਗਤ ਸੀ, ਭੈਣੀ ਸਾਹਿਬ ਤੋਂ ਆਈ ਸੰਗੀਤ ਮੰਡਲੀ ਸੀ, ਬਾਹਰੋਂ ਆਏ ਨਿਰਤਕਾਰ ਸਨ ਅਤੇ ਸਭਨਾਂ ਵਿਚ ਸੁਸ਼ੋਭਿਤ ਸਨ ਸਤਿਗੁਰੂ ਜੀ।



*ਉਸਤਾਦ ਅਮਜਦ ਅਲੀ ਖ਼ਾ ਸਾਹਿਬ ਆਪਣੇ ਘਰ ਗਵਾਲੀਅਰ ਵਿਖੇ ਸਤਿਗੁਰੂ ਜੀ ਦਾ ਸਵਾਗਤ ਕਰਦੇ ਹੋਏ*

ਸਥਾਨ ਭਾਵੇਂ ਮੰਡੀ ਸੀ, ਪਰ ਸੰਗੀਤ-ਮੰਡਲ ਭੈਣੀ ਸਾਹਿਬ ਦਾ ਹੋਣ ਕਰਕੇ ਲਗਦਾ ਸੀ ਸੰਗੀਤ ਦਰਬਾਰ ਭੈਣੀ ਸਾਹਿਬ ਦਾ ਹੀ ਹੈ। ਭੈਣੀ ਸਾਹਿਬ-ਜਿੱਥੇ ਹਿੰਦੁਸਤਾਨ ਦੇ ਲਗਭਗ ਸਾਰੇ ਪ੍ਰਸਿੱਧ ਸੰਗੀਤਕਾਰਾਂ ਦੇ ਸ਼ਿਸ਼ ਹਨ। ਜਿੱਥੇ ਨਿਤ ਨਾਦ-ਸਾਧਨਾ ਹੁੰਦੀ ਹੈ ਤੇ ਉਹ ਸਾਧਨਾ ਕਰਵਾਨ ਲਈ, ਸਭ ਸੰਗੀਤ ਗੁਰੂ ਆਪਣੇ ਆਤਮ ਸਰੂਪ ਵਿਚ ਓਥੇ ਮੌਜੂਦ ਰਹਿੰਦੇ ਨੇ। ਇਨ੍ਹਾਂ ਵਿਚੋਂ ਪਰਮੁਖ ਹਨ-

ਉਸਤਾਦ ਭਾਈ ਹਰਨਾਮ ਸਿੰਘ ਜੀ, ਊਧੋਂ ਖ਼ਾਂ ਸਾਹਿਬ, ਭਾਈ ਕਾਲੂ ਜੀ, ਭਾਈ ਨਸੀਰ ਜੀ, ਭਾਈ ਤਾਬਾ ਜੀ, ਪੰਡਿਤ ਮਹਾਂਦੇਵ ਕੱਥਕ, ਉਸਤਾਦ ਵਲਾਇਤ ਖ਼ਾਂ, ਉਸਤਾਦ ਅਮਜਦ ਅਲੀ ਖ਼ਾਂ, ਉਸਤਾਦ ਬਿਸਮਿੱਲਾ ਖ਼ਾਂ, ਪੰਡਿਤ ਹਰੀ ਪ੍ਰਸਾਦ ਚੋਰਸੀਆ, ਪੰਡਿਤ ਸ਼ਿਵ ਕੁਮਾਰ ਸ਼ਰਮਾ, ਪੰਡਿਤ ਕਿਸ਼ਨ ਮਹਾਰਾਜ, ਪੰਡਿਤ ਸਾਮਤਾ ਪ੍ਰਸਾਦ, ਮਿਸ਼ਰਾ ਬੰਧੂ -ਰਾਜਨ-ਸਾਜਨ, ਉਸਤਾਦ ਪਿਆਰਾ ਸਿੰਘ, ਪੰਡਿਤ ਰਾਮ ਨਾਰਾਇਨ, ਪੰਡਿਤ ਬਿਰਜੂ ਮਹਾਰਾਜ, ਉਸਤਾਦ ਮਹਿੰਦਰ ਸਿੰਘ ਆਦਿ।

ਇਹਨਾਂ ਤੋਂ ਅਲਾਵਾ ਜਿਨ੍ਹਾਂ ਪ੍ਰਸਿੱਧ ਸੰਗੀਤਕਾਰਾਂ ਨੇ ਭੈਣੀ ਸਾਹਿਬ ਦੀ ਜ਼ਿਆਰਤ ਕੀਤੀ ਤੇ ਆਪਣੀ ਕਲਾ ਦਾ ਪ੍ਰਦਰਸ਼ਨ ਕਰ ਗਏ ਨੇ ਉਨ੍ਹਾਂ ਵਿਚੋਂ ਸ੍ਰੀ ਸੀ. ਆਰ. ਵਿਆਸ-ਬੰਬਈ ਤੋਂ, ਪਵਾਰ ਬੰਧੂ ਧਰੁਪਦ ਗਾਇਕ ਇੰਦੌਰ ਤੋਂ, ਪੰਡਿਤ ਗੋਪਾਲ ਕ੍ਰਿਸ਼ਣ ਵਿਚਿਤ੍ਰ ਵੀਣਾ ਵਾਦਕ, ਦਿੱਲੀ ਤੋਂ, ਸਿੰਘ ਬੰਧੂ-ਦਿੱਲੀ ਤੋਂ ਅਤੇ ਹੋਰ ਬਹੁਤ ਸਾਰੇ ਸੰਗੀਤ ਗੁਰੂ ਹਨਜਿਹੜੇ ਆਪਣੇ ਆਤਮ ਰੂਪ ਵਿਚ ਹੁਣ ਭੈਣੀ ਸਾਹਿਬ ਦੀ ਨਾਦ-ਸਾਧਨਾ ਨਾਲ ਜੁੜੇ ਹੋਏ ਹਨ।

ਹਿੰਦੁਸਤਾਨੀ ਸੰਗੀਤ ਦੀ ਐਸੀ ਵਿਵਿਧ ਰੂਪਤਾ, ਅਲਗ ਅਲਗ ਸੰਗੀਤ ਘਰਾਨਿਆਂ ਦਾ ਐਸਾ ਸੰਗਮ ਕੇਵਲ ਭੈਣੀ ਸਾਹਿਬ ਵਿਚ ਹੀ ਸੰਭਵ ਹੋ ਸਕਦਾ ਹੈ। ਕਿਉਂਕਿ ਭੈਣੀ ਸਾਹਿਬ ਦਾ ਸੰਗੀਤ ਕਲਾ ਕੇਂਦਰ ਅਜਾਤ ਹੈ, ਅਮਜ਼ਹਬ ਹੈ। ਸਤਿਗੁਰਾਂ ਨੇ ਇਸ ਦਾ ਕੋਈ ਸੰਪਰਦਾਈ ਨਾਮ ਵੀ ਨਹੀਂ ਰੱਖਿਆ। ਅਤੇ ਇਨ੍ਹਾਂ ਸਭ ਸੰਗੀਤ ਗੁਰੂਆਂ ਦੇ ਕੰਠ, ਤਾਨਪੂਰੇ, ਸਿਤਾਰ, ਸਰੋਦ, ਦਿਲਰੁਬਾ, ਬਾਂਸੁਰੀ, ਸਾਰੰਗੀ, ਪਖਾਵਜ, ਸੰਤੂਰ ਆਦਿ ਵਿਚੋਂ ਨਿਕਲਦੇ ਸੁਰਾਂ ਵਿਚਕਾਰ-ਸਤਿਗੁਰੂ ਜਗਜੀਤ ਸਿੰਘ ਜੀ ਹਨ, ਜਿਹੜੇ ਸਤਿਗੁਰੂ ਅਰਜਨ ਦੇਵ ਜੀ ਦੇ ਵੇਲੇ ਹੋਏ ਰਬਾਬੀਆਂ ਦੇ ਪਰੰਪਰਾਗਤ ਖ਼ਜ਼ਾਨੇ ਤੋਂ ਲੈ ਕੇ ਹੁਣ ਤਕ ਦੀ ਸ਼ਾਨਦਾਰ ਸੰਗੀਤ ਵਿਰਾਸਤ ਨੂੰ ਸਭ ਨਾਲ ਸਾਂਝਿਆਂ ਕਰਦੇ ਇਕ ਐਸੇ ਸ੍ਵਰੂਪ ਵਿਚ ਮੌਜੂਦ ਹਨ ਜਿਸ ਨੂੰ ਕੇਵਲ ਨਾਦ ਰੂਪ ਹੀ ਆਖਿਆ ਜਾ ਸਕਦਾ ਹੈ। ਸੰਗੀਤ ਮੰਡਲ ਵਿਚ ਬੈਠਿਆਂ, ਆਪ ਨੂੰ ਗਾਉਂਦਿਆਂ ਤੇ ਸੁਣਦਿਆਂ ਵੇਖ ਕੇ ਲਗਦਾ ਹੈ ਕਿ ਆਪ ਦਾ ਇਹ ਸ੍ਵਰੂਪ ਬਿਲਕੁਲ ਵੱਖਰੀ ਤਰ੍ਹਾਂ ਦਾ ਹੈ। ਇਸ ਨਾਦ-ਮੰਡਲ ਵਿਚ ਨਾ ਜਾਤਿ ਭੇਦ ਹੈ, ਨਾ ਲਿੰਗ ਭੇਦ ਹੈ ਨਾ ਵਰਨ ਭੇਦ ਹੈ, ਨਾ ਮਜ਼ਹਬੀ ਭੇਦ ਹੈ ਤੇ ਨਾ ਹੀ ਰੰਗ-ਭੇਦ ਸਭ ਇੱਕ ਇਕ-ਮਹਾਂਨਾਦ ਦਾ ਸ੍ਵਰੂਪ ਹੈ।

ਆਪ ਨੇ ਜਦੋਂ ਬਿਲਾਵਲ ਵਿਚ ਗਾਇਆ-

*ਆਜ ਜੀ ਅਨੰਦ ਸ੍ਰੀ ਰਾਧਿਕ ਬੋਲੇ*
*ਨੀਲ ਪਟ ਓਢਨੀ ਕਨਿਕ ਮੁੰਦਰਾ ਬਨੀ*
*ਆਰਸੀ ਕੋ ਦੇਖ ਦੇਖ ਰੂਪ ਕੋ ਤੋਲੇ*
*ਬਾਜੂਬੰਦ ਅਜਬ ਸੋਹੇ*
*ਬੈਠੀ ਪਲੰਘ ਪਰ ਰਾਧੇ ਮੁਕਤਾ ਬਨੀ....*

..............................

*ਐਸੀ ਲਾਲ ਤੁਧ ਬਿਨ ਕੌਣ ਕਰੇ...*

..............................

*ਬਾਟ ਤਕਤ ਭੋਰ ਭਈ ਸ਼ਾਮ ਨਹੀਂ ਆਏ,*
*ਹੇ ਰੀ ਸਖੀ ਕੌਣ ਸੌਤਨ ਘਰ ਬਿਲਮਾਏ,*
*ਨਾ ਜਾਣੂ ਕੌਣ ਦੇਸ਼ ਬਿਲਮ ਰਹੇ ਸ਼ਿਆਮ ਸੁੰਦਰ,*
*ਯਾਹੀ ਸੋਚ ਮੋਰੇ ਮਨ ਮੇ, ਕਾਹੇ ਬਿਸਰਾਏ...*

..............................

*ਮੰਦਲ (ਮ੍ਰਿਦੰਗ) ਬਾਜੇ ਸਜਨੀ*
*ਨਿਸ ਦਿਨ ਗਾਏ ਬਜਾਏ*
*ਕਲ ਨਾ ਪਰਾਏ ਧੁਧੁ ਨਾ ਧੁਧੁ ਨਾ ਧਾਤੀ ਧਾ...*
*ਕੜਾਕ ਦੇ ਧਾਤੀ ਨਾ ਨਾ...*

ਇਹ ਉਹੋ ਮਾਦੂਲ ਮੰਦਲ ਅਥਵਾ ਮ੍ਰਿਦੰਗ ਸੀ, ਜਿਸ ਦੇ ਬੋਲ ਨਾਦ ਰੂਪ ਵਿਚ ਗੁਰੂ ਗੁਰੂ ਗੁਰੂ ਗੁਰੂ ਸੁਣਦਾ ਆ ਰਿਹਾ ਸਾਂ। ਸਤਿਗੁਰੂ ਜੀ ਜਿਸ ਰੰਗ ਵਿਚ ਗਾ ਰਹੇ ਸਨ, ਉਹ ਨੀਲ ਰੰਗ ਦੀ ਓਢਨੀ ਪਹਿਨੀ ਸ੍ਰੀ ਰਾਧਾ ਦਾ ਰੰਗ ਵੀ ਸੀ ਤੇ ਸ੍ਰੀ ਕ੍ਰਿਸ਼ਣ ਦਾ ਰੰਗ ਵੀ-

ਅਬ ਕੋਊ ਕੈਸੇ ਹੋਗੀ ਖੇਲੇ...
ਬਾਰ ਬਾਰ ਮੋਪੇ ਰੰਗ ਫਿਰਕਤ...

................................

ਏਜੂ ਕਾਲ ਕੀ ਗਵਾਰਨੀਆਂ
ਮੋਰੋ ਮਨ ਲੈ ਗਈ...ਰੀ...

................................

ਮਨ ਹਰਵਾ ਰੇ
ਮਈਕਾ ਹਰੀ ਹਰੀ ਚੂਰੀਆਂ ਦੇਹੋ ਮੰਗਾਏ,
ਰੰਗ ਰੰਗੀਲੀ ਔਰ ਚਟਕੀਲੀ
ਤਾਂ ਪਰ ਧਨ ਕਟਿ ਕੋਲੀ...
ਔਰ ਗਰੇ ਕੋ ਹਾਰ ਲੂੰਗੀ
ਮੋਤੀਅਨ ਮਾਂਗ ਭਰੂੰਗੀ...
ਖਨਕ ਖਨਕ ਮੋਰੀ ਚੂਰੀਆਂ ਖਣਕੇ
ਬਗੁਲੀ ਮੁਰਕ ਗਈ ਲੀ...

ਸਭ ਸਰੋਤੇ ਅਨੰਦ ਮਗਨ ਹੋਏ ਸੁਣ ਰਹੇ ਸਨ ਤੇ ਆਪ ਖੁਦ ਕਿਤੇ ਬਿਰਹਨ ਦੇ ਰੂਪ ਵਿਚ, ਕਿਧਰੇ ਸ਼੍ਰੀ ਕ੍ਰਿਸ਼ਣ, ਕਿਤੇ ਕ੍ਰਿਸ਼ਣ ਪ੍ਰੀਯਾ ਦੇ ਰੰਗ ਵਿਚ, ਗੋਪੀ ਬਣੇ ਲਗਦੇ, ਜਿਵੇਂ-"ਨਟ ਨਾਟਿਕ ਆਖਾਰੇ ਗਾਇਆ" ਵਾਲਾ ਸਰੂਪ ਧਾਰੀ ਨਟ ਰੂਪ ਵਿਚ ਭਾਵ ਭੰਗਿਮਾ ਬਣਾ ਬਣਾ ਗਾ ਰਹੇ ਸਨ-

ਸਵਾਮੀ ਤੈਨੂੰ ਉਹ ਦਿਨ ਭੂਲ ਗਏ
ਜਾਂ ਕੁਬਜਾ ਸੰਗ ਪ੍ਰੀਤ ਜੋ ਕੀਨੀ
ਹਮ ਤੇ ਬਿਛੁਰ ਗਏ...
ਬਾਵਾ ਨੰਦ ਕੇ ਘਰ ਧੇਨੁ ਚਰਾਵਤ
ਬਛਰੇ ਬਨ ਮੇ ਰਹੇ
ਹਾਥ ਲਠਰੀਆ ਕਾਂਧੇ ਕਮਰੀਆ
ਬਨ ਬਨ ਫਿਰਤ ਰਹੇ...

................................

ਅਬ ਰੇ ਲਗਰਵਾ ਛਾਡੋ ਬਈਆਂ ਮੋਰੀ
ਕਰਕਨ ਲਾਗੀ ਰੇ ਗੰਵਾਰ ਚੂਰੀਆਂ
ਦੋਊ ਕਰਨ ਮੇ ਪਕਰਤ ਮੋਰੀ...
ਰਾਤ ਦਿਨਸ ਮੋਹੇ ਕਲ ਨਾ ਪਰਤ ਹੈ
ਮੈਂ ਤੋ ਚੂਰੀਆਂ ਪਹਿਨੂ ਬਾਰ ਬਾਰ
ਭੁਜਾ ਪਕਰਤ ਕਰਤ ਜੋਰਾ ਜੋਰੀ...

ਇਸ ਭਰਪੂਰ ਅਨੰਦ-ਕੇਲੀ ਵਿਚ ਗਾਉਂਦਿਆਂ ਗਾਉਂਦਿਆਂ ਅਚਾਨਕ ਕੀ ਸੁਝੀ? ਆਰ ਪਾਰ ਦੀ ਗੱਲ ਆ ਗਈ। ਆਰ, ਇਹ ਜਗਤ, ਪਾਰ, ਉਹ ਜਗਤ-ਏਧਰ ਬਾਬੁਲ ਦਾ ਘਰ, ਓਧਰ ਪੀਆ ਦਾ ਘਰ। ਓਧਰ ਜਾਣਾ ਵੀ ਨਿਸਚਿਤ ਹੈ-ਪਰ ਏਧਰੋਂ ਛੱਡਣਾ ਵੀ ਸੌਖਾ ਨਹੀਂ। ਏਧਰ ਲਾਡਾਂ ਪਿਆਰਾਂ ਵਾਲੀ ਅਭਿਅਸਤ ਜ਼ਿੰਦਗੀ ਹੈ-ਓਧਰ ਅਨਜਾਣੇ ਦੇਸ ਵਿਚ ਜਾਣ ਦੀ ਉਦਾਸੀ...ਜੀਵ ਦਾ ਮਰਨ ਵੇਲੇ ਦਾ ਤਰਲਾ ਹੈ-ਪਰ ਜਾਣਾ ਤਾਂ ਪਏਗਾ ਹੀ...।

ਜਿੰਦ ਜਾਨ ਤੁਸਾਂ ਪਰ ਘੋਲੀ ਨੀ...
ਬਾਬੁਲ ਵਿਆਹੀਓ ਨੀ, ਭਰਜਾਈਓ ਨੀ,
ਰਖ ਲਓ ਅੱਜ ਮੇਰੀ ਡੋਲੀ ਨੀ।


ਸਤਿਗੁਰੂ ਜੀ ਨੌਜਵਾਨ ਕਲਾਕਾਰਾਂ ਦੀ ਅਗਵਾਈ ਕਰਦੇ ਹੋਏ।

ਕਿਹੀ ਵਾ ਦੇ ਵਗੇ ਵਰੋਲੇ
ਮੈਂ ਸਾਂਭ ਨਾ ਸਕੀਆਂ ਗੁਡੀਆਂ ਪਟੋਲੇ,
ਮੇਰਾ ਖੇਲਨ ਦਾ ਅਜੇ ਚਾਓ ਨਾ ਲੱਥਿਆ,
ਪਿਆ ਵਿਛੋੜਾ ਭੋਲੀ ਨੀ...
ਰੱਖ ਲਓ ਅੱਜ ਮੇਰੀ ਡੋਲੀ ਨੀ...।
ਜਾਂਞੀਆਂ ਕੀਤੇ ਤੁਰਤ ਤਿਆਰੇ...
ਪਾ ਥਕੀਆਂ ਗੱਲ...

................................

ਮੈਂ ਪੈਰ ਡੋਲੀ ਵਿਚ ਮੂਲ ਨਾ ਧਰਸਾਂ
ਸਈਓ ਤੁਸਾਂ ਤੋ ਵਿਛੁੜੀ ਮਰਸਾਂ।
ਮੈਂ ਦਮ ਦਮ ਯਾਦ ਤੁਸਾਂ ਨੂੰ ਕਰਸਾਂ...

*ਕਿਧਰ ਗਈ ਮੇਰੀ ਡੋਲੀ ਨੀ...*
*ਰੱਖ ਲਓ ਅੱਜ...*
*ਡੋਲੀ ਪਕੜ ਬਹਾਈ ਭਾਈਆਂ,*
*ਮਿਲਨ ਨਾ ਦਿੱਤੀਆਂ ਚਾਚੀਆਂ ਤਾਈਆਂ...*
*ਮੈਂ ਅੰਬੜ ਨਾਲ ਨਾ ਬੋਲੀ ਨੀ...ਰੱਖ ਲਓ...*
*ਡੋਲੀ ਚਾਈਆਂ ਚਾਰ ਕਹਾਰਾਂ*
*ਮੈਂ ਰੋਵਾਂ ਚੀਕਾਂ ਧਾਹੀਂ ਮਾਰਾਂ,*
*ਮੱਥਿਉਂ ਮਹਿੰਦੀ ਸੰਧੂਰ ਉਤਾਰਾਂ*
*ਗਲ ਚੋਂ ਲਾਹਵਾਂ ਮੌਲੀ ਨੀ...*
*ਰੱਖ ਲਓ...*
*ਅਮੀਰ ਸ਼ਾਹ, ਬਾਮਨਾ ਲਾਗੀਆਂ ਨਾਈਆਂ,*
*ਸਭ ਕੀਤੀਆਂ ਸਿਰ ਮੇਰੇ ਆਈਆਂ,*
*ਚੱਲੀਆਂ ਸਮਝ ਕੇ ਰੱਬ ਰਜ਼ਾਈਆਂ*
*ਮੈਂ ਕੀ ਜਾਣਾ ਡੋਲੀ ਨੀ...*
*ਰੱਖ ਲਓ ਅਜ ਮੇਰੀ ਡੋਲੀ ਨੀ...।*

ਸਾਰਾ ਮਾਹੌਲ ਉਦਾਸੀ ਨਾਲ ਭਰ ਗਿਆ। ਜਿਵੇਂ ਹਰ ਕਿਸੇ ਨੂੰ ਲਗ ਰਿਹਾ ਸੀ ਕਿ ਉਸਦੀ ਡੋਲੀ (ਅਰਥੀ) ਉਠ ਰਹੀ ਹੈ-ਜ਼ਿੰਦਗੀ ਭਰਪੂਰ ਇਹ ਪਛਾਣਿਆ ਹੋਇਆ ਜਗਤ ਛਡ ਕੇ ਕਿਸੇ ਬੇਪਛਾਣ ਜਗਤ ਵਿਚ ਜਾਣਾ ਪੈ ਰਿਹਾ ਹੈ-ਕੌਣ ਬਚਾਵੇ!

ਅਜਿਹੀ ਹਾਲਤ ਵਿਚ ਜੇ ਕੋਈ ਸਾਹਮਣੇ ਦਿੱਸ ਪਵੇ-ਜਿਸ ਦੀ ਟੇਕ ਲਈ ਜਾ ਸਕੇ, ਜਿਸ ਉਪਰ ਦਾਈਆ ਹੋਵੇ, ਜਿਸ ਬਾਰੇ ਸਦਾ ਇਹ ਸੋਚਿਆ ਹੋਵੇ ਕਿ ਇਹਨੇ ਹਰ ਥਾਂ ਤੇ ਬਚਾਉਣ ਲਈ ਬਹੁੜਨਾ ਹੈ-ਤਾਂ ਇਕ ਧਰਵਾਸੇ ਨਾਲ ਉਸ ਵੱਲ ਵੇਖਿਆ ਜਾ ਸਕਦਾ ਹੈ। ਅਤੇ ਓਥੇ ਇਕ ਇਹੋ ਜਿਹਾ ਨਜ਼ਰ ਆ ਰਿਹਾ ਸੀ-ਤੇ ਉਹ ਸੀ ਸਤਿਗੁਰੂ-!

ਪਰ ਵਿਡੰਬਨਾ ਇਹ ਸੀ ਕਿ ਸਤਿਗੁਰੂ ਖੁਦ ਹੀ ਇਸ ਅਟੱਲ ਸਚਾਈ ਨੂੰ ਬਿਆਨ ਕਰ ਰਹੇ ਸਨ-ਕਿ ਸਾਹੁਰੜੇ ਘਰ ਤਾਂ ਜਾਣਾ ਹੀ ਜਾਣਾ ਹੈ।

ਜ਼ਿੰਦਗੀ ਦਾ ਤਾਣਾ ਬਾਣਾ ਹੀ ਕੁਝ ਇਜ ਦਾ ਹੈ ਕਿ ਪਲਕ ਝਪਕਦਿਆਂ ਹੀ, ਦ੍ਰਿਸ਼ ਬਦਲਦਿਆਂ ਹੀ ਫਿਰ ਓਹੋ ਰੰਗ ਚੜ੍ਹ ਜਾਂਦਾ ਹੈ, ਜੋ ਸਦਾ ਜੀਵਨ ਦਾ ਰੰਗ ਲਗਦਾ ਹੈ-ਨਹੀਂ ਤਾਂ ਜੀਉਣਾ ਹੀ ਸੰਭਵ ਨਾ ਰਹੇ-!

ਸਤਿਗੁਰਾਂ ਇਸ਼ਾਰਾ ਕੀਤਾ-ਫਤੇਹ ਸਿੰਘ ਜੀ ਨੇ ਤਬਲੇ ਤੇ ਥਾਪ ਦਿੱਤੀ, ਦਲੀਪ ਸਿੰਘ ਜੀ ਨੇਂ ਹਾਰਮੋਨੀਅਮ ਉਪਰ ਨਗ਼ਮਾ ਵਜਾਇਆ, ਹਰੀਸ਼ ਗੰਗਾਨੀ ਜੀ ਨੇ ਕੰਠ 'ਚੋਂ ਬਾਗੇਸ਼ਵਰੀ ਦੇ ਸੁਰ ਕੱਢੇ, ਸੁਰਜੀਤ ਸਿੰਘ ਨੇ ਸਾਰੰਗੀ ਉਪਰ ਗਜ਼ ਫੇਰਿਆ ਤੇ ਸ੍ਰੀ ਰਾਜੇਂਦ੍ਰ ਗੰਗਾਨੀ ਨੇ ਪਾਇਲ ਦੀ ਛਣਕਾਰ ਨਾਲ ਵੰਦਨਾ ਦੀਆਂ ਮੁਦਰਾਵਾਂ ਵਿਚ ਸ਼ਿਵ ਸਤੁਤੀ ਕਰਦਿਆਂ ਸਤਿਗੁਰੂ ਜੀ ਨੂੰ ਪ੍ਰਣਾਮ ਕੀਤੀ।

ਮਾਹੌਲ ਇਕ ਦਮ ਬਦਲ ਗਿਆ। ਭੁੱਲ ਗਈ ਡੋਲੀ ਤੇ ਛਪਨ ਹੋ ਗਏ ਕਹਾਰ ਅਤੇ ਜਾਂਞੀ। ਰਮ ਗਏ ਰੰਗ ਵਿਚ ਸਾਰੇ ਦੇ ਸਾਰੇ ਸਰੋਤੇ-ਦਰਸ਼ਕ, ਰਾਜੇਂਦ੍ਰ ਜੀ ਨੇ ਤਿੰਨ ਤਾਲ ਵਿਚ ਨਿਰਤ ਅਰੰਭਿਆ। ਨਿਰਤ ਦੀਆਂ ਵਿਵਿਧ ਮੁਦ੍ਰਾਵਾਂ ਦਾ ਪ੍ਰਦਰਸ਼ਨ ਕਰਦਿਆਂ ਤਬਲੇ ਉਪਰ ਪੈਂਦੀਆਂ ਤਾਲ ਬੱਧ ਥਾਪਾਂ ਨਾਲ ਟੁਕੜਿਆਂ, ਤੋੜਿਆਂ ਵਿਚ ਪੈਰਾਂ ਨੂੰ ਥਿਰਕਾਇਆ।

ਏਸੇ ਕਲਾ ਪ੍ਰਦਰਸ਼ਨ ਵਿਚਕਾਰ ਇਕ ਸਮੇਂ ਰਾਜੇਂਦ੍ਰ ਜੀ ਨੇ ਪੈਰਾਂ ਦੀ ਥਾਪ ਨੂੰ ਇਜ ਸੁਰਬੱਧ ਕਰ ਕੇ ਪੇਸ਼ ਕਰਨਾ ਸ਼ੁਰੂ ਕੀਤਾ ਕਿ ਇਕ ਸਮੇਂ ਜਿਹੜੀਆਂ ਸਾਰੀਆਂ ਘੁੰਘਰੀਆਂ ਇਕੋ ਸਮੇਂ ਛਣਕਦੀਆਂ ਸਨ। ਉਹਨਾਂ ਘੁੰਘਰੀਆਂ ਵਿਚੋਂ ਕੁਝ ਕੁ ਨੇ ਆਪਣੇ ਆਪ ਨੂੰ ਛਨਕਣੋਂ ਵਰਜ ਲਿਆ, ਫਿਰ ਕੁਝ ਹੋਰ ਘੁੰਘਰੀਆਂ ਨੇ ਇਜ ਹੀ ਕੀਤਾ, ਫਿਰ ਕੁਝ ਹੋਰ ਘੁੰਘਰੀਆਂ ਨੇ ਬੋਲਨਾ ਬੰਦ ਕਰ ਦਿੱਤਾ ਅਤੇ ਅੰਤ ਤੇ ਇਕ ਘੁੰਘਰੀ ਨੂੰ ਛੱਡ ਕੇ ਬਾਕੀ ਦੀਆਂ ਸਾਰੀਆਂ ਘੁੰਘਰੀਆਂ ਖ਼ਾਮੋਸ਼ ਹੋ ਗਈਆਂ। ਸਾਰੀਆਂ ਵਿਚਕਾਰ ਕੇਵਲ ਇਕ ਘੁੰਘਰੀ ਹੀ ਲੈਅ ਤਾਲ ਵਿਚ ਛਣਕ ਰਹੀ ਸੀ।

ਉਸ ਤੋਂ ਬਾਅਦ ਸ੍ਰੀ ਰਾਜੇਂਦ੍ਰ ਨੇ 'ਤ੍ਰਿਵੇਣੀ' ਨਾਮ ਦੀ ਇਕ ਰਚਨਾ ਨਿਰਤ ਰਾਹੀਂ ਪੇਸ਼ ਕੀਤੀ। ਗੰਗਾ ਜਮੁਨਾ ਸੁਸਵਤੀ-ਤਿੰਨਾਂ



*ਹਜ਼ੂਰੀ ਮੁੱਖ ਕਲਾਕਾਰ*



ਦਾ ਸੁਰ ਬੱਧ ਪ੍ਰਦਰਸ਼ਨ ਸੀ। ਸੁਸਵਤੀ ਅਨਾਹਤ ਰੂਪ ਵਿਚ ਅਦਿੱਖ ਸੀ-ਤੇ ਦੋਵੇਂ ਗੰਗਾ ਜਮੁਨਾ ਤਰੰਗਾਇਤ ਹੋ ਹੋ ਨਾਦ ਰੂਪ ਵਿਚ ਨਾਦ ਧੁਨੀ ਕਰ ਰਹੀਆਂ ਸਨ।

ਅੰਤ ਤੇ ਫਤੇਹ ਸਿੰਘ ਜੀ ਦੇ ਤਬਲੇ ਦੇ ਬੋਲਾਂ ਅਤੇ ਰਾਜੇਂਦ੍ਰ ਜੀ ਦੇ ਪਾਇਲ ਛਣਕਾਉਂਦੇ ਪੈਰਾਂ ਦੀ ਜੁਗਲਬੰਦੀ ਸੀ, ਲੜੰਤ ਸੀ ਤੇ ਸਵਾਲ ਜਵਾਬ ਸਨ।

ਸਭਾ ਉਠ ਗਈ-ਪਰ ਨਾਲ ਹੀ ਹੁਕਮ ਹੋ ਗਿਆ "ਥੋੜੇ ਚਿਰ ਤਕ ਫਿਰ ਬੈਠਣਾ ਹੈ।"

ਆਨੰਦ ਸਰੂਪ-

ਸੰਗੀਤ ਸਭਾ ਫਿਰ ਬੈਠੀ। ਗਾਇਨ ਸ਼ੁਰੂ ਹੋ ਗਿਆ। ਉਸਤਾਦ ਹਰਭਜਨ ਸਿੰਘ ਸੁਖਦੇਵ ਸਿੰਘ, ਮੋਹਨ ਸਿੰਘ, ਸੁਰਜੀਤ ਸਿੰਘ ਤੇ ਸੋਨੂੰ ਵੀ ਸਾਥ ਦੇ ਰਹੇ ਸਨ-

*ਰੁਤ ਬਸੰਤ ਸੋਂ ਆਪਣੇ ਮਨ ਸੋਂ*
*ਪੀ ਢੂੰਢਨ ਮੈਂ ਨਿਕਸੀ ਘਰ ਸੋਂ*
*ਮਿਲੇ ਤੋ ਲਾਲਾ ਘਰ ਬਿਠਲਾਊ*
*ਹਾਥ ਮਿਲਾਊ, ਪੀਲੀ ਸਰਸੋਂ।*

ਗਾਉਂਦਿਆਂ ਗਾਉਂਦਿਆਂ ਦੱਸਦੇ ਹਨ-"ਇਹ ਰਚਨਾ ਸਾਨੂੰ ਊਧੋ ਖ਼ਾਂ ਸਾਹਿਬ ਨੇ ਸਿਖਾਈ ਸੀ"- ਤੇ ਫਿਰ ਇਕ ਹੋਰ ਰਚਨਾ-ਰਾਗ ਬਿਹਾਗ ਵਿਚ।

*ਆਜ ਆਨੰਦ ਮੁਖ ਚੰਦ ਜੈਸੀ ਪ੍ਰੀਯਾ*
*ਮੀਠੇ ਕਰਤ ਬੈਨ, ਪੀਆ ਗਲ ਲਾਗਨ-ਆਜ...*
*ਬਾਲਾ ਜੋਬਨ ਮਦ ਕੀ ਭਰੀ ਅੱਖੀਆਂ...*

ਆਪ ਜੀ ਦੇ ਸ਼੍ਰੀ ਮੁਖ ਤੋਂ ਆਜ ਆਨੰਦ...ਦਾ ਗਾਇਨ ਹੁੰਦਾ ਵੇਖ ਕੇ ਅਚਾਨਕ ਆਪ ਦੇ ਮੁੱਖ ਮੰਡਲ ਵੱਲ ਦ੍ਰਿਸ਼ਟੀ ਜਾਂਦਿਆਂ ਹੀ ਲਗਾ-'ਇਹ ਸਰੂਪ ਤਾਂ ਬਿਲਕੁਲ ਅਡਰਾ ਹੈ,-ਜੋ ਹਰ ਸਮੇਂ ਵੇਖਣ ਵਿਚ ਆਉਂਦਾ ਹੈ,-ਇਹ ਸਰੂਪ ਉਹ ਨਹੀਂ, ਸਗੋਂ ਪੂਰਨ ਅਨੰਦ ਮਯ ਹੈ-ਆਨੰਦ ਆਪ ਹੀ ਹੈ। ਜਿਸ ਮਗਨਤਾ, ਜਿਸ ਇਕਰਸਤਾ ਨਾਲ ਆਪ ਗਾਇਨ ਕਰ ਰਹੇ ਸਨ-ਉਸ ਨਾਲ ਤਾਂ ਆਪ ਸ਼ਬਦ ਰੂਪ ਹੀ ਨਾਦ ਰੂਪ ਹੀ ਹੋ ਗਏ ਲਗਦੇ ਸਨ ਇਹ ਸੁਰੂਪ ਵਿਲੱਖਣ ਹੈ।

ਚਿਰਾਂ ਤੋਂ ਵੇਖਦਾ ਆ ਰਿਹਾ ਹਾਂ-ਜਦੋਂ ਆਪ ਗਾਉਂਦੇ ਹਨ-ਉਦੋਂ ਹੋਰ ਸਭ ਕੁਝ ਵਿਸਰ ਜਾਂਦੇ ਹਨ-ਤੇ ਜਦੋਂ ਗਾਉਣ ਲਗਦੇ ਹਨ-ਓਦੋਂ ਫਿਰ ਥੱਕਣ, ਅੱਕਣ ਵਰਗੇ ਸ਼ਬਦ ਬੇਮਾਅਣੀ ਹੋ ਜਾਂਦੇ ਹਨ। ਘੰਟਿਆਂ ਬੱਧੀ-ਇਕ ਤੋਂ ਬਾਅਦ ਇਕ ਸੈਂਕੜੇ ਰਚਨਾਵਾਂ-ਵੱਖ ਵੱਖ ਰਾਗਾਂ ਵਿਚ ਵਰਖਾ ਵਾਂਗ ਉਤਰਦੀਆਂ ਹਨ। ਕਈ ਵਾਰੀ ਤਾਂ ਵੇਖਿਆ ਹੈ ਕਿ ਰਚਨਾਵਾਂ ਦਾ ਹਜੂਮ ਹੁੰਦਾ ਹੈ-ਜਿਵੇਂ ਹਰ ਰਚਨਾ ਕਹਿ ਰਹੀ ਹੋਵੇ-"ਪਹਿਲਾਂ ਮੈਨੂੰ ਗਾਓ, ਪਹਿਲਾਂ ਮੈਨੂੰ ਗਾਓ-" ਤੇ ਆਪ ਹਨ-ਕਿ ਕਿਸੇ ਨੂੰ ਨਾਂਹ ਨਹੀਂ ਆਖ ਸਕਦੇ-ਸਦਾਸ਼ਿਵ ਵਾਂਗ-ਹਰ ਇਕ ਦੀ ਮੰਗ ਪੂਰੀ ਕਰਦੇ ਹਨ।

ਇਕ ਸੁਪਨ-ਜਗਤ ਦੀ ਸਿਰਜਨਾ ਹੋ ਜਾਂਦੀ ਹੈ-ਅਤੀ ਮਨੋਰਮ, ਅਤੀ ਮਨੋਹਰ-ਜਾਗ੍ਰਤ ਵਿਚ ਸ਼ਾਇਦ ਇਹ ਅਨੰਦ ਅਸੀਂ ਆਪਣੇ ਆਪ ਨਾਲ ਸਾਂਝਾ ਹੁੰਦਾ ਨਾ ਵੇਖ ਸਕੀਏ-ਸ਼ਾਇਦ ਏਸੇ ਸੁਰੂਪ ਤੇ ਏਸ ਸੁਪਨੇ ਬਾਰੇ ਹੀ ਬਣੀ ਹੈ।

*ਖੋਜਤ ਖੋਜਤ ਮੈ ਫਿਰਾ ਖੋਜਉ ਬਨ ਥਾਨ ॥*
*ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ ॥*
*ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ ॥*
*ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥*
*ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ ॥*
*ਰੂਪ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ ॥*
*ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ ॥*
*ਕਰਿ ਕਿਰਪਾ ਜਾਕਉ ਮਿਲੇ ਧਨਿ ਧਨਿ ਤੇ ਈਸੁਰ ॥*
*ਸੋ ਅੰਤਰਿ ਸੋ ਬਾਹਰੇ ਬਿਨਸੇ ਤਹ ਭਰਮਾ ॥*
*ਨਾਨਕ ਤਿਸੁ ਪ੍ਰਭੁ ਭੇਟਿਆ ਜਾ ਕੇ ਪੂਰਨ ਕਰਮਾ ॥*

ਵਿਚ ਵਿਚ ਲਗਦਾ ਹੈ ਜਿਵੇਂ ਉਸ ਅਨੰਦ ਦੀ ਅਵਸਥਾ ਵਿਚੋਂ ਲੀਲ੍ਹਾ ਵੱਸ ਬਾਹਰ ਝਾਕ ਕੇ ਵੇਖ ਲੈਂਦੇ ਤੇ ਮਨ ਹੀ ਮਨ ਆਖਦੇ ਨੇ-'ਮੇਰਾ ਕੀ ਹੈ? ਮੈਂ ਤੇ ਏਸੇ ਅਵਸਥਾ ਵਿਚ ਆਨੰਦਿਤ ਹਾਂ-ਪਰ ਇਹ

ਵਿਚਾਰੇ-ਜਿਹੜੇ ਮੇਰੇ ਕਾਰਨ ਘੰਟਿਆਂ ਬੱਧੀ ਬੈਠੇ ਬੈਠੇ ਥਕ ਕੇ ਬਾਰ ਬਾਰ ਆਸਨ ਬਦਲ ਰਹੇ ਨੇ-ਇਹਨਾਂ ਨੂੰ ਤਾਂ ਥੋੜ੍ਹੀ ਛੁੱਟੀ ਮਿਲਣੀ ਹੀ ਚਾਹੀਦੀ ਹੈ ਤੇ ਫਿਰ ਥੋੜ੍ਹੀ ਛੁੱਟੀ-ਪਰ ਮੁੜ ਜੁੜ ਬਹਿਣ ਲਈ ਹੁਕਮ ਵੀ ਨਾਲ ਹੀ। ਅਸਲ ਵਿਚ ਆਪ ਚਾਹੁੰਦੇ ਨਹੀਂ ਕਿ ਉਸ ਆਨੰਦ ਦੀ ਛਹਿਬਰ ਤੋਂ ਕੋਈ ਥੋੜ੍ਹੇ ਚਿਰ ਲਈ ਵੀ ਅਨਭਿਜ ਰਹਿ ਜਾਵੇ।

ਮੇਘੈ ਨੋ ਫੁਰਮਾਨੁ ਹੋਆ

ਹੁਣ ਬੱਚਿਆਂ ਦੀ ਵਾਰੀ ਹੈ। ਸੱਤ ਅਠ ਸਾਲ ਤੋਂ ਲੈ ਕੇ ਪੰਦਰਾਂ ਸੋਲਾਂ ਸਾਲ ਤੱਕ ਦੇ ਬੱਚੇ 'ਮਲ੍ਹਾਰ' ਦੇ ਪ੍ਰਕਾਰ ਗਾਉਣੇ ਸ਼ੁਰੂ ਕਰਦੇ ਹਨ। ਮਲ੍ਹਾਰ ਦਾ ਤੇ ਮੇਘ ਦਾ ਰਿਸ਼ਤਾ ਅਜ਼ਲੀ ਹੈ। ਜਦੋਂ ਮੇਘ ਘਟਾ ਬੰਨ੍ਹ ਕੇ ਆਉਂਦੇ ਨੇ-ਗਰਜਦੇ ਨੇ-ਬਰਸਦੇ ਨੇ, ਤਾਂ ਲਗਦਾ ਹੈ-ਮਲ੍ਹਾਰ ਦੀ ਗੜਗੂੰਜ ਉਠ ਰਹੀ ਹੈ ਆਕਾਸ਼ ਵਿਚੋਂ-ਅਤੇ ਜਦੋਂ ਮਲ੍ਹਾਰ ਗਾਇਆ ਜਾਂਦਾ ਹੈ-ਅਤੇ ਉਹ ਵੀ ਵੱਖ ਵੱਖ ਪ੍ਰਕਾਰ ਨਾਲ, ਤਦ ਵੀ ਲਗਦਾ ਹੈ ਕਿ ਮੇਘ ਆ ਰਹੇ ਨੇ ਵਿਵਿਧ ਰੰਗਾਂ ਵਿਚ, ਗਰਜ ਰਹੇ ਨੇ ਵਿਵਿਧ ਧੁਣਾਂ ਨਾਲ, ਬਰਸ ਰਹੇ ਨੇ, ਛਹਿਬਰ ਲਾ ਰਹੇ ਨੇ। ਬਾਣੀ ਦਵਾਰਾ ਗਾਇਆ ਹੈ-

*ਬਾਬੀਹਾ ਅੰਮ੍ਰਿਤ ਵੇਲੇ ਬੋਲਿਆ*
*ਤਾਂ ਦਰਿ ਸੁਣੀ ਪੁਕਾਰ॥*
*ਮੇਘੈ ਨੋ ਫੁਰਮਾਨੁ ਹੋਆ*
*ਵਰਸਹੁ ਕਿਰਪਾ ਧਾਰਿ॥...*

ਭਾਵ ਇਹ ਕਿ ਜਦ ਜੀਵ ਅੰਮ੍ਰਿਤ ਵੇਲੇ ਹਰੀ ਦੀ ਦਰਗਾਹ ਵਿਚ ਅਰਦਾਸ ਕਰਦਾ ਹੈ ਤਾਂ ਹਰੀ ਮਿਹਰ ਵਿਚ ਆ ਕੇ ਗੁਰੂ ਨੂੰ ਕਹਿੰਦਾ ਹੈ ਕਿ ਸ਼ਬਦ ਦੀ ਵਰਖਾ ਕਰੋ।

ਅੱਜ ਵੀ ਗੁਰੂ ਰੂਪ ਮੇਘ ਨੇ ਵਰਖਾ ਸ਼ੁਰੂ ਕੀਤੀ ਸੀ ਸ਼ਬਦ ਦੀ-ਨਾਦ ਦੀ।

ਤੀਹ ਪ੍ਰਕਾਰ ਦਾ ਮਲ੍ਹਾਰ। ਸਤਿਗੁਰਾਂ ਨੇ ਆਪ ਕੋਲ ਬਹਿ ਕੇ ਸਿਖਵਾਇਆ ਹੈ। ਆਪ ਦੱਸਦੇ ਹਨ "ਇਹ ਸ਼ੁੱਧ ਮਲ੍ਹਾਰ ਹੈ। ਬੱਚੇ ਸ਼ੁੱਧ ਮਲ੍ਹਾਰ ਦੇ ਆਰੋਹ-ਅਵਰੋਹ ਦਾ ਗਾਇਨ ਕਰਦੇ ਹਨ। ਇਹ ਗਾ,-ਨੀ ਵਰਜਿਤ ਹੈ-। ਇਹ ਮੀਆਂ ਮਲ੍ਹਾਰ ਹੈ। ਇਹ ਸੁਰ ਮਲ੍ਹਾਰ ਹੈ, ਇਹ ਮੇਘ ਮਲ੍ਹਾਰ ਹੈ, ਇਹ ਗੌਡ ਮਲ੍ਹਾਰ ਹੈ, ਇਹ ਰਾਮਦਾਸੀ ਮਲ੍ਹਾਰ ਹੈ"-ਸਤਿਗੁਰੂ ਜੀ ਇਕ ਇਕ ਪ੍ਰਕਾਰ ਬਾਰੇ ਦੱਸੀ ਜਾਂਦੇ ਹਨ ਤੇ ਬੱਚੇ ਉਸ ਉਸ ਪ੍ਰਕਾਰ ਦੀਆਂ ਸਰਗਮਾਂ ਨਾਲ ਆਰੋਹ ਅਵਰੋਹ, ਸਥਾਈ-ਅੰਤਰੇ ਗਾਈ ਜਾਂਦੇ ਹਨ। ਸਾਰਾ ਵਾਤਾਵਰਨ ਮਲ੍ਹਾਰ ਮਯ ਬਣਿਆ ਹੋਇਆ ਹੈ। ਸਰੋਤੇ, ਦਰਸ਼ਨ ਵਿਸਮਯ ਭਾਵ ਨਾਲ ਵੇਖਦੇ ਸੁਣਦੇ ਤੇ ਆਨੰਦ ਦਾ ਅਨੁਭਵ ਕਰ ਰਹੇ ਹਨ-ਤੀਹ ਪ੍ਰਕਾਰ ਦੇ ਮਲ੍ਹਾਰ ਤੋਂ ਬਾਅਦ-ਸੰਗੀਤ ਮੰਡਲੀ ਦੀਆਂ ਬੱਚੀਆਂ ਨੂੰ ਹੁਕਮ ਹੁੰਦਾ ਹੈ-"ਕਾਨ੍ਹੜਾ ਸੁਣਾਓ।"

ਸਤਿਗੁਰੂ ਜੀ ਦੱਸਦੇ ਹਨ-"ਕਾਨ੍ਹੜਾ ਛੱਤੀ ਪ੍ਰਕਾਰ ਦਾ ਹੈ-ਪਰ ਅਸਾਂ ਅਜੇ ਉਨ੍ਹਾਂ ਵਿਚੋਂ ਤੇਤੀ ਪ੍ਰਕਾਰ ਦਾ ਸਿਖਾਇਆ ਹੈ। ਇਹ ਦਰਬਾਰੀ ਕਾਨ੍ਹੜਾ ਹੈ, ਇਹ ਅਡਾਨਾ ਕਾਨ੍ਹੜਾ ਹੈ, ਇਹ ਜਯੰਤ ਕਾਨ੍ਹੜਾ ਹੈ, ਇਹ ਜਯੰਤ ਕਾਨ੍ਹੜੇ ਦਾ ਦੂਜਾ ਪ੍ਰਕਾਰ ਹੈ..." ਬੱਚੀਆਂ ਕਾਨ੍ਹੜੇ ਦੇ ਇਕ ਇਕ ਪ੍ਰਕਾਰ ਦੇ ਸਥਾਈ-ਅੰਤਰੇ ਗਾਉਂਦੀਆਂ ਤੇ ਉਸਤੋਂ ਅਗਲੇ ਪ੍ਰਕਾਰ ਦਾ ਹੁਕਮ ਉਡੀਕਦੀਆਂ ਹਨ।

"ਇਹ ਰੇਵਤੀ ਕਾਨ੍ਹੜਾ ਹੈ"-ਸਤਿਗੁਰੂ ਜੀ ਦੱਸਦੇ ਹਨ-ਤੇ ਪੁਛਦੇ ਹਨ-ਰੇਵਤੀ ਜਾਣਦੇ ਓ ਕੌਣ ਸੀ?" ਫਿਰ ਆਪ ਹੀ ਦੱਸਦੇ ਨੇ "ਰੇਵਤੀ ਸ੍ਰੀ ਕ੍ਰਿਸ਼ਣ ਦੇ ਭਰਾ ਬਲਰਾਮ ਦੀ ਪਤਨੀ ਸੀ। ਰੇਵਤ (ਕੁਕੁਦਮਿਨ) ਰਾਜੇ ਦੀ ਧੀ ਸੀ। ਰੇਵਤੀ ਏਨੀ ਸੁੰਦਰ ਸੀ ਕਿ ਉਸਦੇ ਪਿਤਾ ਰੇਵਤ ਨੂੰ ਉਸ ਦੀ ਸੁੰਦਰਤਾ ਨਾਲ ਮੇਲ ਖਾਂਦਾ ਕੋਈ ਵਰ ਨਹੀਂ ਸੀ ਲਭਦਾ। ਹਾਰ ਕੇ ਰੇਵਤ ਬ੍ਰਹਮ ਕੋਲ ਗਿਆ ਤੇ ਉਸਨੂੰ ਰੇਵਤੀ ਲਈ ਮੁਨਾਸਿਬ ਵਰ ਦੱਸਣ ਲਈ ਆਖਿਆ। ਪਰ ਬ੍ਰਹਮਾ ਗੰਧਰਵਾਂ ਕੋਲੋਂ ਰਾਗ ਸੁਣਨ ਵਿਚ ਅਜਿਹਾ ਮਸਤ ਸੀ-ਕਿ ਕਈ ਜੁਗ ਉਸ ਨੇ ਰੇਵਤ ਦੀ ਗੱਲ ਵੱਲ ਧਿਆਨ ਹੀ ਨਾ ਦਿੱਤਾ। (ਓਦੋਂ ਸਤਿਗੁਰੂ ਜਗਜੀਤ ਸਿੰਘ ਜੀ ਸ਼ਾਇਦ ਹੀ ਬ੍ਰਹਮਾ ਰੂਪ ਧਾਰੀ ਬੈਠੇ ਹੋਣਗੇ!!) ਕਈ ਜੁਗਾਂ ਤਕ ਰਾਗ ਦਾ ਅਨੰਦ ਮਾਣਨ ਤੋਂ ਬਾਅਦ ਬ੍ਰਹਮਾ ਨੇ ਰੇਵਤ ਨੂੰ ਕਿਹਾ ਕਿ ਰੇਵਤੀ ਦਾ ਵਿਆਹ ਸ੍ਰੀ ਕ੍ਰਿਸ਼ਨ ਦੇ ਭਰਾ ਬਲਰਾਮ ਨਾਲ ਕਰ ਦਿਓ। ਕਈ ਜੁਗ ਬੀਤ ਚੁਕੇ ਸਨ। ਬ੍ਰਹਮਾ ਦਾ ਉਪਦੇਸ਼ ਸੁਣ ਕੇ ਜਦੋਂ ਰੇਵਤ ਪ੍ਰਿਥਵੀ ਤੇ ਵਾਪਸ ਪਰਤਿਆ ਤਾਂ ਵੇਖਿਆ ਕਿ ਲੋਕਾਂ ਦੇ ਕੱਦ ਬੌਣੇ ਹੋ ਚੁਕੇ ਅਤੇ ਉਹ ਕਮਜ਼ੋਰ ਵੀ ਹੋ ਚੁੱਕੇ ਸਨ। ਪਰ ਰੇਵਤ ਨੇ ਬ੍ਰਹਮਾ ਦੇ ਹੁਕਮ ਅਨੁਸਾਰ ਤਾਂ ਵੀ ਰੇਵਤੀ ਦਾ ਵਿਆਹ ਬਲਰਾਮ ਨਾਲ ਕਰ ਦਿੱਤਾ। ਰੇਵਤੀ ਬਲਰਾਮ ਨਾਲੋਂ ਕੱਦ ਵਿਚ ਬਹੁਤ ਉਚੀ ਸੀ। ਬਲਰਾਮ ਨੇ ਆਪਣਾ ਸ਼ਸਤ੍ਰ ਜੋ ਕਿ 'ਹਲ' ਸੀ, ਰੇਵਤੀ ਦੇ ਮੋਢੇ ਉਪਰ ਰੱਖ ਕੇ ਏਨਾ ਦਬਾਇਆ ਕਿ ਰੇਵਤੀ ਆਪਣੇ ਮੇਚ ਦੀ ਕਰ ਲਈ। ਗੁਰੂ ਗੋਬਿੰਦ ਸਿੰਘ ਜੀ ਨੇ ਕ੍ਰਿਸ਼ਣਾਵਤਾਰ ਵਿਚ ਲਿਖਿਆ ਹੈ:-

*"ਜਬ ਪਿਯ ਤਿਯ ਕੀ ਓਰ ਨਿਹਾਰਯੋ,*
*ਛੋਟੇ ਹਮ, ਇਹ ਬਡੀ ਵਿਚਾਰਯੋ,*
*ਤਿਹ ਕੇ ਲੈ ਹਲ ਕੰਧਹਿ ਧਰਯੋ,*
*ਮਨ ਭਾਵਤ ਤਾਂ ਕੋ ਤਨੁ ਕਰਯੋ।"*

ਰੇਵਤੀ ਕਾਨ੍ਹੜੇ ਨਾਲ ਸੰਬੰਧਤ ਰੇਵਤੀ ਦੀ ਕਥਾ ਸੁਣਾ ਕੇ ਆਪ ਨੇ ਦੱਸਿਆ ਕਿ ਸਾਰੰਗ ਰਾਗ ਦੇ ਅਠਾਈ ਪ੍ਰਕਾਰ ਸਿਖਾਉਣੇ ਸ਼ੁਰੂ ਕਰ ਰਹੇ ਹਾਂ।

ਤੀਹ ਪ੍ਰਕਾਰ ਮਲ੍ਹਾਰ ਦੇ, ਤੇਤੀ ਪ੍ਰਕਾਰ ਕਾਨ੍ਹੜੇ ਦੇ, ਅਜ ਇਹ ਸਭ ਆਰੋਹ ਅਵਰੋਹ ਤੇ ਭਿੰਨ ਭਿੰਨ ਸਰਗਮ ਰੂਪਾਂ ਵਿਚ ਹੀ ਸੁਣਾਏ ਗਏ ਸਨ। ਪਰ ਜਦੋਂ ਇਹਨਾਂ ਸਾਰੇ ਰਾਗਾਂ ਦੇ ਸਾਰੇ ਪ੍ਰਕਾਰ ਦੇ ਅਲਾਪ ਅਤੇ ਬੰਦਸ਼ਾਂ ਦਾ ਵਿਸਥਾਰ ਹੋਵੇਗਾ-ਓਦੋਂ ਕੈਸਾ ਸਮਾਂ ਬੱਝੇਗਾ-ਇਸ ਦਾ ਅਨੁਮਾਨ ਕਰਨਾ ਵੀ ਅੱਜ ਮੁਸ਼ਕਿਲ ਜਾਪਦਾ ਸੀ। ਪਰ ਉਹ ਸਭ ਹੋਣਾ ਤਾਂ ਹੈ ਈ ਏ।

ਹੁਣ ਸਿਮਰਤਪਾਲ ਕੌਰ ਦੀ ਵਾਰੀ ਸੀ। ਉਸ ਨੇ ਰਾਗ ਮਧੁਵੰਤੀ ਵਿਚ ਦਿਲਰੁਬਾ ਉਪਰ ਇਕ ਬੰਦਿਸ਼ ਵਜਾਈ।

ਸਿਮਰਤਪਾਲ ਕੌਰ ਤੋਂ ਬਾਅਦ ਰਣਵੀਰ ਸਿੰਘ ਨੇ ਦਿਲਰੁਬਾ ਉਪਰ ਹੀ ਰਾਗ ਬਿਹਾਗ ਵਜਾਉਣਾ ਸ਼ੁਰੂ ਕੀਤਾ। "ਇਹ ਇਸ ਸ਼ਬਦ ਦੀ ਬੰਦਿਸ਼ ਹੈ-ਸੁਣ ਸਖੀਏ ਮੋਰੀ ਨੀਂਦ ਭਲੀ..." ਤੇ ਫਿਰ ਅਚਾਨਕ ਧਿਆਨ ਵਿਚ ਆ ਜਾਣ ਤੇ ਯਾਦ ਕਰਵਾਇਆ-"ਸਾਝ ਬਿਹਾਗ-"

ਮੈਂ ਆਖਿਆ, "ਜੀ ਸਮਝਿਆ ਨਹੀਂ।" ਤਾਂ ਸੇਵਕ ਰਛਪਾਲ ਨੂੰ ਫੁਰਮਾਨ ਹੋਇਆ, "ਸਾਝ ਬਿਹਾਗ ਕਢੋ-" ਰਛਪਾਲ ਮਹਾਨ ਕੋਸ਼ ਕੱਢ ਕੇ ਬਹਿ ਗਿਆ।-"ਸਾਝ ਬਿਹਾਗ, ਤਕੈ ਆਗਾਸ-ਗੌੜੀ ਮਹਲਾ ੧-ਪੰਨਾ ੧੫੨"

*ਸਹਜੇ ਆਵੈ ਸਹਜੇ ਜਾਇ॥*
*ਮਨ ਤੇ ਉਪਜੈ ਮਨ ਮਾਹਿ ਸਮਾਇ॥*
*ਗੁਰਮੁਖ ਮੁਕਤੋ ਬੰਧੁ ਨ ਪਾਇ॥*
*ਸਬਦੁ ਬੀਚਾਰਿ ਛੁਟੈ ਹਰਿ ਨਾਇ॥*
*ਤਰਵਰ ਪੰਖੀ ਬਹੁ ਨਿਸਿ ਬਾਸੁ॥*
*ਸੁਖ ਦੁਖੀਆ ਮਨਿ ਮੋਹ ਵਿਣਾਸੁ॥*
*ਸਾਝ ਬਿਹਾਗ ਤਕਹਿ ਆਗਾਸੁ॥*
*ਦਹਦਿਸਿ ਧਾਵਹਿ ਕਰਮਿ ਲਿਖਿਆਸੁ॥*
*ਨਾਮ ਸੰਜੋਗੀ ਗੋਇਲਿ ਥਾਟੁ॥*
*ਕਾਮ ਕ੍ਰੋਧ ਫੂਟੈ ਬਿਖੁ ਮਾਟੁ॥*
*ਬਿਨੁ ਵਖਰ ਸੂਨੋ ਘਰੁ ਹਾਟੁ॥*
*ਗੁਰ ਮਿਲ ਖੋਲੇ ਬਜਰ ਕਪਾਟ॥*
*ਸਾਧੁ ਮਿਲੈ ਪੂਰਬ ਸੰਜੋਗ॥*
*ਸਚਿ ਰਹਸੇ ਪੂਰੇ ਹਰਿ ਲੋਗ॥*
*ਤਨੁ ਮਨੁ ਦੇ ਲੈ ਸਹਿਜ ਸੁਭਾਇ॥*
*ਨਾਨਕ ਤਿਨ ਕੈ ਲਾਗਉ ਪਾਇ॥*

ਇਸ ਸ਼ਬਦ ਦਾ ਰਾਗ ਬਿਹਾਗ ਨਾਲ ਤਾਂ ਕੋਈ ਸੰਬੰਧ ਨਹੀਂ ਸੀ-ਪਰ ਬਿਹਾਗ ਦੇ ਨਾਮ ਨਾਲ ਜੁੜੇ ਸ਼ਬਦ ਰਾਹੀਂ ਆਪ ਨੇ ਇਕ ਸੱਚ ਵੱਲ ਧਿਆਨ ਦਿਵਾ ਦਿੱਤਾ। ਜੀਵ ਰੂਪੀ ਪੰਛੀ-ਬਿਰਖ ਰੂਪ ਸੰਸਾਰ ਉਪਰ ਰਾਤ ਰੈਣ ਬਸੇਰੇ ਲਈ ਆਉਂਦੇ ਹਨ। ਕਰਮਾਂ ਅਨੁਸਾਰ ਸੁਖ-ਦੁਖ ਭੋਗ ਕੇ ਸਵੇਰ (ਬਿਹਾਗ) ਹੁੰਦਿਆਂ ਹੀ ਫਿਰ ਦਸਾਂ ਦਿਸ਼ਾਵਾਂ ਵਿਚ ਭਟਕਣ ਲਈ ਉਡ ਜਾਂਦੇ ਹਨ। ਪੂਰਬਲੇ ਕਰਮ ਹੋਣ ਤਾਂ ਗੁਰੂ ਮਿਲ ਜਾਂਦਾ ਹੈ- ਉਹ ਨਾਮ ਵੱਲ ਲਾ ਕੇ ਬਜਰ ਕਪਾਟ ਖੋਹਲਦਾ ਹੈ ਤੇ ਗਿਆਨ ਦਾ ਪ੍ਰਕਾਸ਼ ਕਰਦਾ ਹੈ।-ਸ਼ਬਦਾਂ ਦੀ ਸਾਂਝ ਦਾ ਇਹੋ ਜਿਹਾ ਕੋਈ ਵੀ ਮੌਕਾ ਆਪ ਕਦੇ ਨਹੀਂ ਜਾਣ ਦੇਂਦੇ।

ਫਿਰ ਆਪ ਗਾਉਣ ਲਗੇ-

*"ਹੇ ਮਾਂ ਗਰਜ ਗਰਜ ਬਰਸ ਰਹੀਆਂ ਬੂੰਦਨੀਆਂ*
*ਡਰ ਪਾਇਓ ਬਿਜੁਰੀਆਂ*
*ਗਰਜ ਗਰਜ ਆਲੀ ਅਤਿ ਹੀ ਡਰਾਵੇ*
*ਬਿਨਾ ਪੀਆ ਮੋਹੇ ਚੈਨ ਨ ਆਵੇ...*

"ਇਹ ਦੇਸ ਹੈ, ਅਤੇ ਐਹ ਬੰਦਿਸ਼ ਭਾਈ ਕਾਲੂ ਦੀ ਹੈ-ਦੇਸ ਖਮਾਚ ਵਿਚ-

*ਚਾਓ ਚਾਓ ਪ੍ਰੇਮ ਖੇਲਨ ਕਾ ਚਾਓ*
*ਸਿਰ ਧਰ ਤਲੀ ਗਲੀ ਮੋਰੀ ਆਓ...*

*.........................................*

*ਮੋਰੀ ਤੋਰੀ ਤੋਰੀ ਮੋਰੀ ਨਾ ਬਣੇਗੀ ਸ਼ਿਆਮ*
*ਹਟੋ ਹਟੋ ਜਾਓ ਚਲੇ ਸੌਤਨ ਕੇ ਗਾਮ..."*

"ਤੇ ਇਹ ਰਾਜਨ ਸਾਜਨ ਜੀ ਦੀ ਬੰਦਿਸ਼ ਹੈ ਖਮਾਚ ਵਿਚ...

*ਰੋਕੋ ਨਾ ਗਾਇਲਵਾ ਮੋਰੀ*
*ਕਾਹੇ ਕਰਤ ਲਰਾਈ...*
*ਗਗਰੀ ਗਿਰਾਈ ਮੋਰੀ*
*ਚੂਰੀਆਂ ਖਨਕਾਈ*
*ਮੈਂ ਤੋ ਜਾਇ ਕਹੂੰਗੀ ਜਸੁਮਤੀ ਸੇ*
*ਤੇਰੋ ਲਾਡਲੋ ਲਾਲ ਬ੍ਰਿਜ ਮੋ ਐਸੀ ਧੂਮ ਮਚਾਈ...।"*

"ਇਹ ਬਰਵਾ ਭੈਰਵੀ ਹੈ...

*ਜੋਗੀ ਜਤੀ ਬ੍ਰਹਮਚਾਰੀ॥*
*ਬਡੇ ਬਡੇ ਛਤ੍ਰ ਧਾਰੀ॥*
*ਛਤ੍ਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈਂ..."*

"ਤੇ ਐਹ ਵਲਾਇਤ ਖਾਂ ਸਾਹਿਬ ਦੀ ਬੰਦਿਸ਼ ਹੈ-ਹੋਰੀ...

*ਛਡੋ ਡਗਰ ਬਨਵਾਰੀ*
*ਬਿਨਤੀ ਕਰਤ ਮੈਂ ਤੋ ਹਾਰੀ*
*ਭਰ ਪਿਚਕਾਰੀ ਮਾਰਤ ਕੇਸਰ*
*ਭੀਗ ਗਈ ਤਨ ਸਾਰੀ*
*ਅਬ ਨਾ ਰਹੂੰਗੀ ਤੋਰੀ ਨਗਰੀਆ*
*ਗਈ ਰੇ ਲਾਜ ਹਮਾਰੀ..."*

ਗਾਉਂਦਿਆਂ ਗਾਉਂਦਿਆਂ ਸੁਖਦੇਵ ਸਿੰਘ ਨੂੰ ਹੁਕਮ ਕੀਤਾ- "ਇਹ ਹੋਰੀ ਗੁਰਪ੍ਰੀਤ ਨੂੰ ਸਿਖਾਓ।" ਤੇ ਗੁਰਪ੍ਰੀਤ ਸੁਖਦੇਵ ਸਿੰਘ ਦੇ ਮਗਰ ਮਗਰ ਗਾ ਕੇ 'ਹੋਰੀ' ਸਿਖਣ ਲਗ ਪਿਆ। ਇਸ ਦੌਰਾਨ ਪਤਾ ਨਹੀਂ ਕਿਸ ਵੇਲੇ ਸੇਵਕ ਰਛਪਾਲ ਨੂੰ ਇਸ਼ਾਰਾ ਹੋ ਚੁਕਾ ਸੀ, ਉਸ ਨੇ ਉਸਤਾਦ ਵਲਾਇਤ ਖ਼ਾਂ ਸਾਹਿਬ ਨਾਲ ਫੋਨ ਮਿਲਾਇਆ।...

ਬਚਨ ਹੋਇਆ-"ਹੁਣ ਮੈਂ ਬਿਲਕੁਲ ਠੀਕ ਹਾਂ, ਤੁਸਾਂ ਫਿਕਰ ਨਹੀਂ ਕਰਨਾ, ਮੈਂ ਏਸੇ ਲਈ ਫੋਨ ਕੀਤਾ ਏ-ਕਿ ਤੁਹਾਨੂੰ ਦੱਸਦਿਆਂ, ਬਿਲਕੁਲ ਠੀਕ ਹਾਂ-ਹੋਰੀ ਗਾ ਰਹੇ ਆਂ-

*ਛਾਡੋ ਡਗਰ ਬਨਵਾਰੀ....।"*

ਅਤੇ ਹੁਣ ਵਾਰੀ ਸੀ ਪਰਮਜੀਤ ਕੌਰ ਦੀ-ਦਿਲਰੁਬਾ ਉਪਰ ਮਾਲ ਕੌਂਸ। ਪਰਮਜੀਤ ਤੋਂ ਬਾਅਦ ਗੁਰਦੀਪ ਕੌਰ ਨੇ ਸਿਤਾਰ ਉਪਰ ਬਿਹਾਗ ਵਜਾ ਕੇ ਸੁਣਾਇਆ।

***ਸਪਤਾਹਿਕ ਸਤਿਜੁਗ***
***੬-੧੨ ਜੁਲਾਈ ੧੯੯੫ ਵਿਚੋਂ ਧੰਨਵਾਦ ਸਾਹਿਤ***




# ਮੇਰੀ ਸਾਹਿਤਕ ਸ੍ਵੈ ਜੀਵਨੀ-੩

*ਵਰਿਆਮ ਸਿੰਘ ਸੰਧੂ*

## ਪਰਿਵਾਰਕ ਪਿਛੋਕੜ

..ਸੰਵੇਦਨਸ਼ੀਲ ਏਨੀ ਕਿ ਇੱਕ ਵਾਰ ਉਹਦੀ ਜਠਾਣੀ ਨੇ ਮੇਰੇ ਪਿਓ ਦੇ ਹਵਾਲੇ ਨਾਲ ਕੋਈ ਅਣਸੁਖਾਵੀਂ ਗੱਲ ਆਖੀ ਤਾਂ ਕਹਿਣ ਲੱਗੀ ਕਿ ਉਹ ਆਪਣੇ ਬੱਚਿਆਂ ਸਮੇਤ ਹਵੇਲੀ ਜਾ ਕੇ ਕੱਚੇ ਕੋਠਿਆਂ ਵਿੱਚ ਰਹਿ ਲਵੇਗੀ ਪਰ ਆਪਣੇ ਪੁੱਤ ਨੂੰ ਜਠਾਣੀ ਵੱਲੋਂ ਕੱਢੀ ਗਾਲ੍ਹ ਉਹ ਬਰਦਾਸ਼ਤ ਨਹੀਂ ਕਰ ਸਕਦੀ। ਜਠਾਣੀ ਨੂੰ ਅੰਦਰੋ ਅੰਦਰ ਨਾਰਾਜ਼ਗੀ ਇਸ ਗੱਲ ਦੀ ਸੀ ਕਿ ਮੇਰਾ ਪਿਓ ਸ਼ਰੀਕ ਬਣਾ ਕੇ ਉਹਨਾਂ ਨੇ ਸਿਰ੍ਹਾਣੇ ਲਿਆ ਬਿਠਾਇਆ ਸੀ। ਉਹ ਤਾਂ ਆਸ ਲਾਈ ਬੈਠੀ ਸੀ ਕਿ ਕਿਸੇ ਨਾ ਕਿਸੇ ਦਿਨ ਇਹਨਾਂ ਲਾ-ਵਲਦਾਂ ਦੀ ਜਾਇਦਾਦ ਵੀ ਉਹਦੇ ਆਪਣੇ ਮੁੰਡਿਆਂ ਨੂੰ ਹੀ ਮਿਲੇਗੀ। ਪਰ ਮੇਰੇ ਪਿਓ ਨੂੰ ਉਹਨਾਂ ਵੱਲੋਂ ਪੁੱਤ ਬਣਾ ਲਏ ਜਾਣ ਕਰਕੇ ਜੇਠ-ਜਠਾਣੀ ਦੀ ਇਸ ਆਸ 'ਤੇ ਪਾਣੀ ਫਿਰ ਗਿਆ ਸੀ।

ਹਕੀਕਤ ਸਿੰਘ ਨੇ ਵੱਡੇ ਭਰਾ ਗ਼ਰੀਬ ਸਿੰਘ ਨਾਲ ਘਰ ਵਿੱਚੋਂ ਕੁੱਝ 'ਲੈਣ-ਦੇ' ਕਰ ਕੇ ਬਾਜ਼ਾਰ ਵਿਚਲੀ ਪੂਰੀ ਹਵੇਲੀ ਕਬਜ਼ੇ ਵਿੱਚ ਲੈ ਲਈ ਸੀ੍ਰ ਹਰਨਾਮ ਕੌਰ ਦੇ ਕਹਿਣ ਉੱਤੇ ਉਹਨਾਂ ਨੇ ਅੱਧੀ ਹਵੇਲੀ ਵਿੱਚ ਪੱਕੀ ਕੰਧ ਮਾਰ ਕੇ ਦਰਵਾਜ਼ਾ ਲਾ ਲਿਆ। ਬਾਜ਼ਾਰ ਵਿੱਚ ਖੁੱਲ੍ਹਦੀ ਵੱਡੀ ਪੱਕੀ ਡਿਓੜ੍ਹੀ ਅਤੇ ਉਸ ਪਾਸੇ ਦੀ ਹਵੇਲੀ ਨਾਲ ਜੁੜੇ ਦੋ ਕੋਠੇ ਮਾਲ ਡੰਗਰ ਲਈ ਰੱਖ ਲਏ ਅਤੇ ਵਿਚਕਾਰਲੀ ਪੱਕੀ ਕੰਧ ਤੋਂ ਪਾਰ ਦੋ ਕੱਚੇ ਕੋਠਿਆਂ ਨਾਲ ਇੱਕ ਨਿੱਕੀ ਜਿਹੀ ਰਸੋਈ ਛੱਤ ਕੇ ਆਪਣੀ ਰਿਹਾਇਸ਼ ਹਵੇਲੀ ਵਿੱਚ ਲੈ ਆਂਦੀ। ਹਰਨਾਮ ਕੌਰ ਨੂੰ ਪੱਕਾ ਘਰ ਛੱਡਣ ਦਾ ਵਿਗੋਚਾ ਵੀ ਸੀ ਅਤੇ ਆਂਢ ਗੁਆਂਢ ਦੇ ਆਪਣੇ ਭਾਈਚਾਰੇ ਤੋਂ ਦੂਰ ਹੋ ਜਾਣ ਦਾ ਦਰਦ ਵੀ। ਇਹ ਹਵੇਲੀ ਅੰਦਰਲੇ ਪੁਰਾਣੇ ਘਰ ਤੋਂ ਲਗਪਗ ਡੇਢ ਫ਼ਰਲਾਂਗ ਦੀ ਵਿੱਥ ਉੱਤੇ ਪਿੰਡ ਦੇ ਮੁੱਖ-ਬਾਜ਼ਾਰ ਵਿੱਚ ਸੀ। ਹਵੇਲੀ ਦੇ ਆਂਢ-ਗੁਆਂਢ ਵਿੱਚ ਖੱਬੇ ਹੱਥ ਅਤੇ ਪਿਛਵਾੜੇ ਮੁਸਲਮਾਨਾਂ ਦੇ ਮਕਾਨ ਸਨ ਅਤੇ ਸੱਜੇ ਹੱਥ ਅਤੇ ਸਾਹਮਣੇ ਚੜ੍ਹਦੇ ਵੱਲ ਸਾਰੀ ਹਿੰਦੂ ਆਬਾਦੀ ਸੀ। ਪਰ ਹਰਨਾਮ ਕੌਰ ਨੇ ਆਪਣੇ ਸੁਭਾ ਦੀ ਮਿੱਠਤ ਸਦਕਾ ਆਪਣੇ ਆਲੇ-ਦੁਆਲੇ ਵਿੱਚ ਛੇਤੀ ਹੀ ਪੂਰਾ ਆਦਰ ਮਾਣ ਬਣਾ ਲਿਆ। ਆਸੇ ਪਾਸੇ ਦੇ ਘਰਾਂ ਦੀਆਂ ਹਿੰਦਵਾਣੀਆਂ ਉਸ ਕੋਲ ਆਉਂਦੀਆਂ ਰਹਿੰਦੀਆਂ। ਪਿਛਵਾੜੇ ਦੀਆਂ ਮੁਸਲਮਾਨ ਗ਼ਰੀਬ ਔਰਤਾਂ ਉਸਦਾ ਕੰਮ ਧੰਦਾ ਵੀ ਕਰ ਜਾਂਦੀਆਂ ਅਤੇ ਲੋੜ ਪੈਣ 'ਤੇ ਅਨਾਜ ਅਤੇ ਪੈਸਾ ਧੇਲਾ ਵੀ ਲੈ ਜਾਂਦੀਆਂ।

ਇਸ ਮਾਹੌਲ ਵਿੱਚ ਮੇਰਾ ਪਿਓ ਸੁਰ ਸਿੰਘ ਦੇ ਮਿਡਲ ਸਕੂਲ ਵਿੱਚ ਸੱਤ ਜਮਾਤਾਂ ਪੜ੍ਹ ਗਿਆ। ਓਧਰ ਮੇਰੇ ਦਾਦੇ ਚੰਦਾ ਸਿੰਘ ਉੱਤੇ ਹੋਰ ਵਖ਼ਤ ਆਣ ਪਿਆ। ਉਸਦੀ ਭੈਣ ਚੰਦੋ ਭਰ ਜਵਾਨ ਉਮਰ ਵਿੱਚ ਵਿਧਵਾ ਹੋ ਗਈ। ਛੋਟੇ ਛੋਟੇ ਉਸਦੇ ਬਾਲ-ਬੱਚੇ। ਬਾਰ ਦੇ ਇਲਾਕੇ ਵਿੱਚ ਜਾ ਵੱਸੇ। ਭੈਣ ਚੰਦੋ ਦੇ ਪਰਿਵਾਰ ਲਈ ਜੀਊਣਾ ਦੁੱਭਰ ਹੋ ਗਿਆ। ਚੰਦਾ ਸਿੰਘ ਦੀ ਖੜਕੇ-ਦੜਕੇ ਤੇ ਦੁਨੀਆਂ ਦੇ ਰੰਗ-ਤਮਾਸ਼ੇ ਵੇਖਣ ਵਾਲੀ ਜ਼ਿੰਦਗੀ ਗਵਾਚ ਗਈ ਸੀ। ਉਹ ਭੈਣ ਦਾ ਪਰਿਵਾਰ ਪਾਲਣ ਲਈ ਬਾਰ ਵਿੱਚ ਜਾ ਪਹੁੰਚਿਆ। ਉਥੇ ਬਾਰ ਵਿੱਚ ਹੀ ਉਸਨੇ ਵੀ ਕੁੱਝ ਜ਼ਮੀਨ ਆਪਣੇ ਹੱਥ ਹੇਠ ਕਰ ਲਈ ਸੀ੍ਰ ਉਹ ਆਪਣੀ ਤੇ ਭੈਣ ਦੀ ਜ਼ਮੀਨ ਸੰਭਾਲਦਾ। ਭੜਾਣੇ ਵਾਲੀ ਜ਼ਮੀਨ ਉਸਦੇ ਭਤੀਜੇ ਵਾਹੁੰਦੇ। ਇੱਕ 'ਭਰਾ' ਹਕੀਕਤ ਸਿੰਘ ਆਪਣੀ ਮਰ ਚੁੱਕੀ ਭੈਣ ਦੇ ਬੱਚੇ ਪਾਲ ਰਿਹਾ ਸੀ ਤੇ ਇੱਕ ਭਰਾ ਚੰਦਾ ਸਿੰਘ ਆਪਣੀ ਵਿਧਵਾ ਭੈਣ ਦੇ ਬੱਚੇ ਪਾਲਣ ਦੀ ਜ਼ਿੰਮੇਵਾਰੀ ਨਿਭਾਉਣ ਜਾ ਲੱਗਾ ਸੀ।

ਚੰਦੋ ਦੇ ਬੱਚੇ ਵੱਡੇ ਹੋਏ। ਚੰਦਾ ਸਿੰਘ ਨੇ ਉਹਨਾਂ ਦੇ ਵਿਆਹ ਕੀਤੇ। ਨੂੰਹਾਂ ਘਰ ਆ ਗਈਆਂ ਭੈਣ ਦਾ ਪਰਿਵਾਰ ਵੱਸਣ ਰੱਸਣ ਲੱਗਾ ਤਾਂ ਚੰਦਾ ਸਿੰਘ ਨੇ ਸੋਚਿਆ ਕਿ ਉਸਦੇ ਆਪਣੇ ਬੱਚਿਆਂ ਦੇ ਵਿਆਹੁਣ ਦੀ ਜ਼ਿੰਮੇਵਾਰੀ ਤਾਂ ਅਜੇ ਉਸਦੇ ਆਪਣੇ ਸਿਰ 'ਤੇ ਹੈ। ਉਸਨੇ ਸੁਰ ਸਿੰਘ ਜਾ ਕੇ ਹਕੀਕਤ ਸਿੰਘ ਤੇ ਹਰਨਾਮ ਕੌਰ ਤੋਂ ਮੰਗ ਕੀਤੀ ਕਿ ਉਹ ਬੱਚਿਆਂ ਨੂੰ ਆਪਣੇ ਨਾਲ ਲਿਜਾਣਾ ਤੇ ਉਹਨਾਂ ਦਾ ਆਪਣੇ ਹੱਥੀਂ ਵਿਆਹ ਕਰਨਾ ਚਾਹੁੰਦਾ ਹੈ। ਹਕੀਕਤ ਸਿੰਘ ਤੇ ਹਰਨਾਮ ਕੌਰ ਨੇ ਕਿਹਾ ਕਿ ਜੇ ਉਹਨਾਂ ਨੇ ਉਸਦੇ ਬੱਚੇ ਅਪਣਾਏ ਸਨ ਤਾਂ ਵਿਆਹ ਵੀ ਉਹ ਆਪ ਹੀ ਕਰਨਗੇ, ਪਰ ਚੰਦਾ ਸਿੰਘ ਦੀ ਇੱਛਾ ਸੀ ਕਿ ਉਹ ਆਪਣਾ ਮੁੰਡਾ ਆਪ ਵਿਆਹੇਗਾ, ਘਰ ਵਿੱਚ

ਨੂੰਹ ਆਏਗੀ, ਬੱਚੇ ਹੋਣਗੇ। ਉਹਦਾ ਉੱਜੜਿਆ ਘਰ ਵੱਸ ਜਾਊ¢ ਪਰ ਏਧਰ ਜਿਨ੍ਹਾਂ ਨੇ ਦੋਹਾਂ ਹੀ ਬੱਚਿਆਂ ਨੂੰ ਕਲੇਜੇ ਦਾ ਟੁਕੜਾ ਸਮਝ ਕੇ ਪਾਲਿਆ ਅਤੇ ਵੱਡਾ ਕੀਤਾ ਸੀ, ਉਹ ਉਹਨਾਂ ਦਾ ਆਪਣੇ ਕਲੇਜੇ ਨਾਲੋਂ ਟੁੱਟਣਾ ਕਿਵੇਂ ਬਰਦਾਸ਼ਤ ਕਰ ਸਕਦੇ ਸਨ!

"ਤੂੰ ਵੀ ਏਥੇ ਹੀ ਸਾਡੇ ਕੋਲ ਆ ਰਹੁ..." ਹਕੀਕਤ ਸਿਘ ਨੇ ਸੋਚਿਆ ਇਜ ਦੋਹਾਂ ਧਿਰਾਂ ਦੀ ਪੁੱਤ ਵਿਆਹੁਣ ਅਤੇ ਘਰ ਵੱਸਦਾ ਵੇਖਣ ਦੀ ਰੀਝ ਪੂਰੀ ਹੋ ਜਾਊ।

ਪਰ ਚੰਦਾ ਸਿਘ ਦੀ 'ਟੈਂਅ' ਨੂੰ ਇਹ ਗੱਲ ਕਿਵੇਂ ਪੁੱਗ ਸਕਦੀ ਸੀ!

"ਤੂੰ ਚਾਹੁੰਦੈਂ ਠੇਠਰ ਬੰਦਿਆਂ ਵਾਂਗੂੰ ਮੈਂ ਸਹੁਰੇ ਘਰ ਆ ਕੇ ਬਹਿ ਜਾਂ.........ਕੁੱਤੇ ਵਾਂਗ......"

ਆਖ਼ਰ ਹਰਨਾਮ ਕੌਰ ਨੇ ਹੀ ਨਿਬੇੜਾ ਕੀਤਾ, "ਦੀਦਾਰ ਦੇ ਮਾਮਾ! ਇਹ ਪਹਿਲਾਂ ਭਾਊ ਚੰਦਾ ਸੁੰਹ ਦੇ ਨਿਆਣੇ ਈ ਨੇ...ਜਿਵੇਂ ਉਹਨੂੰ ਚੰਗਾ ਲੱਗਦੈ......ਕਰਨ ਦੇਹ......ਆਪਾਂ ਤਾਂ ਪਰਾਈ ਅਮਾਨਤ ਸਾਂਭਣ ਜੋਗੇ ਸਾਂ। ਆਪਣਾ ਕਾਹਦਾ ਮਾਣ!" ਹਉਕਾ ਲੈ ਕੇ ਉਸਨੇ ਦਿਲ 'ਤੇ ਪੱਥਰ ਰੱਖ ਲਿਆ।

ਬਾਪੂ ਚੰਦਾ ਸਿਘ ਮੇਰੀ ਭੂਆ ਨੂੰ ਅਤੇ ਮੇਰੇ ਪਿਓ ਨੂੰ ਲੈ ਕੇ ਭਡਾਣੇ ਚਲਾ ਗਿਆ। ਪਹਿਲਾਂ ਭੂਆ ਦਾ ਵਿਆਹ ਹੋਇਆ। ਫਿਰ ਚੰਦਾ ਸਿਘ ਦੇ ਵੱਡੇ, ਭਰਾ ਹਰੀ ਸਿਘ ਦੇ ਘਰੋਂ, ਮੰਗਲ ਕੌਰ ਚਵਿੰਡੇ ਤੋਂ ਆਪਣੀ ਭਤੀਜੀ ਜਿੰਦੋ, ਮੇਰੀ ਮਾਂ (ਠਾਕਰ ਸਿਘ ਦੀ ਧੀ) ਦਾ ਸਾਕ ਆਪਣੇ ਦਿਓਰ (ਚੰਦਾ ਸਿਘ) ਦੇ ਮੁੰਡੇ, ਮੇਰੇ ਪਿਤਾ, ਦੀਦਾਰ ਸਿਘ ਲਈ ਲੈ ਆਈ। ਮੇਰਾ ਪਿਤਾ ਵਿਆਹਿਆ ਗਿਆ। ਹਕੀਕਤ ਸਿਘ ਅਤੇ ਹਰਨਾਮ ਕੌਰ ਨੇ ਮੇਰੀ ਭੂਆ ਗੁਰਮੇਜ ਕੌਰ ਤੇ ਮੇਰੇ ਪਿਤਾ ਦੀਦਾਰ ਸਿਘ ਦੇ ਵਿਆਹਾਂ ਉੱਤੇ ਉਹਨਾਂ ਨੂੰ ਆਪਣੇ ਬੱਚੇ ਸਮਝ ਕੇ ਹੀ ਖ਼ਰਚ ਕੀਤਾ।

ਮੇਰੀ ਉਮਰ ਅਜੇ ਡੇਢ ਪੌਣੇ ਦੋ ਸਾਲ ਦੀ ਹੀ ਸੀ ਕਿ ਪਾਕਿਸਤਾਨ ਬਣ ਗਿਆ। ਐਨ ਆਖ਼ਰੀ ਦਿਨ ਤੱਕ- ਜਦੋਂ ਇਹ ਖ਼ਬਰ ਮਿਲੀ ਕਿ ਧਾੜਵੀ ਪਿੰਡ ਨੂੰ ਲੁੱਟਣ ਅਤੇ ਸਾੜਨ ਆ ਰਹੇ ਹਨ- ਸਾਰੇ ਹਿੰਦੂ-ਸਿੱਖ ਪਿੰਡ ਵਿੱਚ ਹੀ ਟਿਕੇ ਹੋਏ ਸਨ। ਭਡਾਣਾ ਪਾਕਿਸਤਾਨ ਵਿੱਚ ਆ ਗਿਆ ਸੀ। ਹੁਣ ਅਚਨਚੇਤ ਹਨੇਰਾ ਉੱਤਰਦਿਆਂ ਹੀ ਵੱਸਦੇ-ਰੱਸਦੇ ਘਰ ਛੱਡ ਕੇ ਸਭ ਨੂੰ ਤੁਰਨਾ ਪੈ ਗਿਆ।

ਬੀਬੀ ਦੱਸਦੀ ਹੁੰਦੀ ਸੀ, "ਤੇਰੇ ਜੰਮਣ 'ਤੇ ਕੁੱਝ ਚਿਰ ਤਾਂ ਮੈਂ ਚਵਿੰਡੇ ਰਹੀ। ਫੇਰ ਕੁੱਝ ਚਿਰ ਮੈਂ ਤੇ ਤੇਰਾ ਚਾਚਾ (ਮੇਰੇ ਪਿਤਾ ਦੇ ਸਾਥੋਂ ਉਮਰੋਂ ਵੱਡੇ ਭਤੀਏ ਉਸਨੂੰ ਚਾਚਾ ਆਖਦੇ ਸਨ। ਉਹਨਾਂ ਦੀ ਰੀਸੇ ਅਸੀਂ ਵੀ ਉਸਨੂੰ ਚਾਚਾ ਆਖਦੇ) ਸੁਰ ਸਿਘ ਰਹੇ। ਭਡਾਣੇ ਬਾਪੂ ਜੀ ਨਵਾਂ ਮਕਾਨ ਬਣਵਾ ਰਹੇ ਸਨ। ਸਾਂਝੇ ਟੱਬਰ 'ਚੋਂ ਹਿੱਸੇ ਆਉਂਦਾ ਪਹਿਲਾ ਮਕਾਨ ਤਾਂ ਏਨੇ ਸਾਲਾਂ ਪਿੱਛੋਂ ਰਹਿਣ ਜੋਗਾ ਨਹੀਂ ਸੀ ਰਿਹਾ। ਦੋ ਨਵੇਂ ਪੱਕੇ ਕੋਠੇ, ਅੱਗੇ ਸੁਫ਼ਾ ਤੇ ਰਸੋਈ ਬਣਵਾਈ। ਡੰਗਰਾਂ ਲਈ ਵੱਖਰਾ ਕੱਚਾ ਕੋਠਾ ਤੇ ਪੱਕਾ ਬਰਾਂਡਾ ਬਣਵਾਇਆ। ਬਰਾਂਡੇ ਵਿੱਚ ਟੋਕਾ ਲਵਾਇਆ। ਉਦੋਂ ਮਸ਼ੀਨੀ ਟੋਕਾ ਕਿਸੇ ਕਿਸੇ ਦੇ ਘਰ ਹੁੰਦਾ ਸੀ। ਬਾਰ ਵਾਲੀ ਜ਼ਮੀਨ ਵਿੱਚ ਕਣਕ ਬੀਜ ਕੇ ਅਸੀਂ ਫੱਗਣ ਵਿੱਚ ਭਡਾਣੇ ਆ ਗਏ। ਬਾਪੂ ਜੀ ਬੜੇ ਖ਼ੁਸ਼ ਕਿ ਵਰ੍ਹਿਆਂ ਬਾਅਦ ਉਹਨਾਂ ਦਾ ਘਰ ਵੱਸਿਆ ਸੀ! ਅਜੇ ਪੰਜ ਛੇ ਮਹੀਨੇ ਹੀ ਰਹੇ ਹੋਵਾਂਗੇ ਕਿ ਭਾਦਰੋਂ ਵਿੱਚ ਪਾਕਿਸਤਾਨ ਬਣ ਗਿਆ। ਗੁਰੂ ਕੀ ਵਡਾਲੀ ਤੋਂ ਉੱਜੜ ਕੇ ਮੁਸਲਮਾਨ ਸਾਡੇ ਗੁਆਂਢ ਆ ਵੱਸੇ ਸਨ। ਬਾਪੂ ਜੀ ਆਪਣੇ ਦਲੇਰ ਸੁਭਾਅ ਕਰਕੇ ਉਹਨਾਂ ਨੂੰ ਕਹਿੰਦੇ, 'ਤੁਸੀਂ ਮੈਨੂੰ ਦੱਸੋ, ਮੈਂ ਗੁਰੂ ਕੀ ਵਡਾਲੀ ਤੋਂ ਜਾ ਕੇ ਤੁਹਾਡਾ ਸਮਾਨ ਲਿਆਉਂਦਾ ਹਾਂ!' ਪਰ ਰਾਤ ਨੂੰ ਆਪਣਾ ਸਭ ਕੁੱਝ ਛੱਡ-ਛੁਡਾ ਕੇ ਘਰੋਂ ਨਿਕਲਣਾ ਪੈ ਗਿਆ! ਉਂਜ ਪਿੰਡ ਵਿੱਚ ਅਮਨ-ਕਮੇਟੀ ਵੀ ਬਣੀ ਹੋਈ ਸੀ। ਰੇਡੀਓ ਸੁਣਨ ਵਾਲੇ ਕੁੱਝ ਲੋਕ ਆਖਦੇ ਤਾਂ ਸਨ ਕਿ ਭਡਾਣਾ ਪਾਕਿਸਤਾਨ ਵਿੱਚ ਆ ਗਿਐ,। ਪਰ ਵੱਸਦੇ ਘਰ ਛੱਡਣ ਨੂੰ ਕਿਸੇ ਦਾ ਦਿਲ ਨਹੀਂ ਸੀ ਕਰਦਾ। ਭਡਾਣੇ ਦੇ ਪਾਕਿਸਤਾਨ ਵਿੱਚ ਆ ਜਾਣ ਦੀ ਖ਼ਬਰ ਸੁਣ ਕੇ ਅਜੇ ਸਵੇਰੇ ਈ ਸੁਰ ਸਿਘ ਵਾਲੇ ਬਾਪੂ ਜੀ ਸਾਨੂੰ ਲੈਣ ਗਏ ਤਾਂ ਬਾਪੂ ਜੀ ਉਹਨਾਂ ਨੂੰ ਝਿੜਕ ਕੇ ਪਏ, "ਪੰਝੀਆਂ ਵਰ੍ਹਿਆਂ ਬਾਅਦ ਮੇਰਾ ਘਰ ਵੱਸਿਆ। ਤੂੰ ਫੇਰ ਉਜਾੜਨ ਆਇਐਂ"। ਪਰ ਤਕਾਲੀਂ ਰੌਲਾ ਪੈ ਗਿਆ ਕਿ ਲੀਗ ਵਾਲੇ ਹੱਲਾ ਕਰਨ ਆ ਪਏ ਨੇ। ਲੋਕ ਪਿੰਡੋਂ ਨਿਕਲ ਤੁਰੇ। ਮਿਲਟਰੀ ਨੇ ਵਾਪਸ ਭੇਜ ਦਿੱਤੇ।। ਸੱਤ-ਅੱਠ ਵਜੇ ਫਿਰ ਰੌਲਾ ਪੈ ਗਿਆ, ਰਾਤ ਦੇ ਹਨੇਰੇ ਵਿੱਚ ਭੱਜ ਨਿਕਲੇ। ਭਡਾਣੇ ਦੀ ਜ਼ਮੀਨ ਦੀ ਹੱਦ ਹੀ ਪਾਕਿਸਤਾਨ ਦੀ ਹੱਦ ਸੀ, ਪਰ ਨੇਰ੍ਹੀ ਰਾਤ ਵਿੱਚ ਰਾਹ ਨਾ ਲੱਭੇ। ਉਧਰੋਂ ਮੀਂਹ ਪੈਣ ਲੱਗਾ। ਖ਼ਾਲੇ-ਖ਼ਾਲ ਲੰਮੇ ਪੈ ਕੇ ਸੂਏ ਵੱਲ ਗਏ ਤਾਂ ਓਥੇ ਮਿਲਟਰੀ ਦਾ ਨਾਕਾ ਲੱਗਾ ਹੋਇਆ। ਮਿਲਟਰੀ ਤੋਂ ਵੀ ਡਰੀਏ ਕਿ ਕਿਤੇ ਗੋਲੀ ਨਾ ਚਲਾ ਦੇਣ! ਫੇਰ ਪਿੱਛੇ ਮੁੜੇ। ਰਾਤੋ ਰਾਤ ਕਮਾਦਾਂ 'ਚ ਲੁਕਦੇ, ਜਾਨ ਬਚਾਉਂਦੇ, ਔੜਾਂ ਲੈਂਦੇ ਮਸਾਂ ਦਿਨ ਚੜ੍ਹਨ ਤੱਕ 'ਸੌ ਕੋਹਾਂ' ਵਰਗਾ ਚਾਰ ਪੰਜ ਮੀਲ ਦਾ ਪੈਂਡਾ ਤੈਅ ਕਰ ਕੇ ਸੁਰ ਸਿਘ ਪਹੁੰਚੇ।"

"ਕਮਾਦ ਵਿੱਚ ਲੁਕੇ ਤਾਂ ਗਰਮੀ ਤੇ ਹੁੰਮਸ ਨਾਲ ਤੂੰ ਰੋਣ ਲੱਗਾ। ਬਾਪੂ ਜੀ ਆਖਣ, 'ਕੁੜੀਏ, ਇਹਦੇ ਮੂੰਹ 'ਚ ਲੀੜਾ ਤੁੰਨ। ਸਾਰੇ ਟੱਬਰ ਨੂੰ ਮਰਵਾਊਗਾ!' ਸੁਰ ਸਿੰਘ ਆ ਕੇ ਰੋਟੀ-ਪਾਣੀ ਖਾਧਾ ਤੇ ਬਾਪੂ ਜੀ ਆਖਣ ਲੱਗੇ, "ਮੈਂ ਭਡਾਣੇ ਨੂੰ ਚੱਲਿਆਂ। ਜਾ ਕੇ

ਖ਼ਬਰਸਾਰ ਪਤਾ ਕਰਦਾਂ, ਨਾਲੇ ਮਾਲ ਡੰਗਰ ਭੁੱਖਾ ਮਰਦਾ ਹੋਊ, ਉਹਨੂੰ ਪੱਠਾ-ਦੱਥਾ ਪਾ ਆਊਂ"। ਸਾਡੇ ਕੋਲ ਉਸ ਵੇਲੇ ਚਾਰ ਮੱਝਾਂ, ਦੋ ਝੋਟੀਆਂ, ਦੋ ਬਲਦ, ਲਬੋਚੜ ਗਾਂ, ਆਉਣ ਜਾਣ ਲਈ ਘੋੜੀ ਤੇ ਪੱਠਾ-ਦੱਥਾ ਢੋਣ ਤੇ ਖੂਹ ਵਾਹੁਣ ਲਈ ਪਹਾੜ ਜਿੱਡਾ ਊਠ ਸੀ¢। ਘਰ ਜਾ ਕੇ ਬਾਪੂ ਜੀ ਨੇ ਊਠ ਖੋਲ੍ਹਿਆ ਤੇ ਪੱਠਿਆ ਨੂੰ ਤੁਰ ਪਿਆ। ਪਿੰਡ ਦੇ ਮੁਸਲਮਾਨ ਹੈਰਾਨ ਹੋਏ ਉਸ ਵੱਲ ਵੇਖਣ। ਉਸਨੂੰ ਪੈਲੀ 'ਚੋਂ ਪੱਠੇ ਵੱਢਦਿਆਂ ਵੇਖ ਜਲਾਲ ਬਰਵਾਲਾ ਭੱਜਾ ਆਇਆ ਤੇ ਆਖਣ ਲੱਗਾ, "ਸਰਦਾਰਾ! ਮੇਰੀ ਮੰਨਦੈਂ ਤਾਂ, ਤੈਨੂੰ ਅੱਲਾ ਦਾ ਵਾਸਤਾ ਈ, ਛੇਤੀ ਭੱਜ ਜਾ।. ਰਾਤੀਂ ਤਾਂ ਪਿੰਡ ਵਾਲਿਆਂ ਨੇ ਬਾਹਰੋਂ ਆਏ ਬੰਦੇ ਹੱਥ ਬੰਨ੍ਹ ਕੇ ਮੋੜ ਦਿੱਤੇ ਸਨ। ਮਿਲਟਰੀ ਵਾਲਿਆਂ ਵੀ ਸਾਥ ਦਿੱਤਾ ਸੀ। ਹੁਣ ਵੀ ਪਿੰਡ ਵਾਲਿਆਂ ਦਾ ਤਾਂ ਕੋਈ ਨਹੀਂ, ਪਰ ਬਾਹਰੋਂ ਆਏ ਮੁਸਲਮਾਨ ਬੜੇ ਆਫ਼ਰੇ ਫਿਰਦੇ ਨੇ। ਉਹਨਾਂ ਤਾਂ ਘਰ ਲੁੱਟਣੇ ਵੀ ਸ਼ੁਰੂ ਕਰ ਦਿੱਤੇ ਨੇ¢। ਜਿਨ੍ਹਾਂ ਡੰਗਰਾਂ ਲਈ ਪੱਠੇ ਵੱਢਣ ਡਿਹੈਂ ਉਹਨਾਂ ਵਿਚੋਂ ਤਾਂ ਹੁਣ ਕੋਈ ਵੀ ਕਿੱਲੇ 'ਤੇ ਬੱਝਾ ਨਹੀਂ ਰਹਿ ਗਿਆ!" ਬਾਪੂ ਜੀ ਹੱਥ ਝਾੜ ਕੇ ਤੁਰ ਪਏ। ਆਉਣ ਲੱਗਿਆਂ ਊਠ ਨੂੰ ਪੈਲੀਆਂ ਵਿੱਚ ਖੁੱਲ੍ਹਾ ਛੱਡ ਆਏ। ਉਹਨਾਂ ਨੂੰ ਪਤਾ ਸੀ ਕਿ ਘਰ ਦੇ ਕਿਸੇ ਜੀਅ ਤੋਂ ਬਿਨਾਂ ਕੋਈ ਹੋਰ ਜਣਾ ਉਸਨੂੰ ਫੜਨ ਦੀ ਹਿੰਮਤ ਨਹੀਂ ਕਰ ਸਕਦਾ। ਬੜਾ ਵਾਢੂ ਊਠ ਸੀ ਉਹ। ਹੋਇਆ ਵੀ ਇਜ ਹੀ। ਆਂਹਦੇ ਨੇ ਮਹੀਨਾ ਭਰ ਉਸਨੇ ਕਿਸੇ ਨੂੰ ਆਪਣੇ ਨੇੜੇ ਨਾ ਢੁੱਕਣ ਦਿੱਤਾ।"

ਉੱਜੜਨ ਦੀ ਵਾਰਤਾ ਸੁਣਾਉਂਦੀ ਹੋਈ ਬੀਬੀ ਆਪਣੇ ਦਾਜ ਅਤੇ ਗਹਿਣਿਆਂ ਦੀ ਗਿਣਤੀ ਕਰਨ ਲੱਗਦੀ, ਜਿਨ੍ਹਾਂ ਨੂੰ ਭੋਗਣਾ ਤੇ ਪਹਿਨਣਾ ਉਸਦੀ ਕਿਸਮਤ ਵਿੱਚ ਨਹੀਂ ਸੀ ਲਿਖਿਆ।

ਸਾਡਾ ਟੱਬਰ, ਭੂਆ ਗੁਰਮੇਜ ਕੌਰ ਦੇ ਸਹੁਰਿਆਂ ਦਾ ਵੱਡਾ ਟੱਬਰ, ਦਾਦੀ ਹਰਨਾਮ ਕੌਰ ਦੇ ਪੇਕਿਆਂ ਦਾ ਟੱਬਰ, ਪੰਜਾਹ-ਸੱਠ ਜੀਅ ਹੋਣਗੇ ਨਿੱਕੇ-ਵੱਡੇ ਰਲਾ ਕੇ, ਜਿਹੜੇ ਸੁਰ ਸਿੰਘ ਦੀ ਹਵੇਲੀ ਵਿੱਚ ਆ ਟਿਕੇ। ਹਕੀਕਤ ਸਿੰਘ ਅਤੇ ਹਰਨਾਮ ਕੌਰ ਨੇ ਆਪਣੇ ਦਿਲ ਵਾਂਗ ਹੀ ਘਰ ਦੇ ਬੂਹੇ ਖੋਲ੍ਹ ਦਿੱਤੇ। ਹੌਲੀ ਹੌਲੀ ਸਭ ਜਿੱਥੇ ਜਿੱਥੇ ਪੈਰ ਅੜਿਆ, ਤੁਰਦੇ ਗਏ, ਪਰ ਸੁਰ ਸਿੰਘੀਆਂ ਦੀ ਖੁੱਲ੍ਹ-ਦਿਲੀ ਤੇ ਪ੍ਰਾਹੁਣਚਾਰੀ ਦੀਆਂ ਤਾਰੀਫ਼ਾਂ ਸਾਲਾਂ ਤੱਕ ਕਰਦੇ ਰਹੇ।

ਪਾਕਿਸਤਾਨ ਵਿੱਚ ਰਹਿ ਗਈ ਸਾਡੀ ਜ਼ਮੀਨ ਦੇ ਬਦਲੇ ਕੱਚੀ ਅਲਾਟਮੈਂਟ ਮੁਕੇਰੀਆਂ ਨਜ਼ਦੀਕ ਇੱਕ ਛੋਟੇ ਜਿਹੇ ਪਿੰਡ ਤੰਗਰਾਲੀਆਂ ਵਿੱਚ ਹੋਈ। ਬਾਕੀ ਭਾਈਚਾਰੇ ਨਾਲ ਸਾਡਾ ਪਰਿਵਾਰ ਵੀ ਤੰਗਰਾਲੀਆਂ ਜਾ ਵੱਸਿਆ। ਸਾਰਾ ਮਾਲ ਡੰਗਰ ਤਾਂ ਪਿੱਛੇ ਛੱਡ ਆਏ ਸਾਂ। ਹਰਨਾਮ ਕੌਰ ਤੇ ਹਕੀਕਤ ਸਿੰਘ ਮਿਲਣ ਆਏ ਤਾਂ ਸੱਜਰ-ਸੂਈ ਮੱਝ ਮੁੱਲ ਲੈ ਕੇ ਦੇ ਗਏ ਤਾਂ ਕਿ ਬੱਚਿਆਂ ਦੇ ਮੂੰਹ 'ਚ ਦੁੱਧ ਦੀ ਤਿੱਪ ਜਾ ਸਕੇ।

ਮੈਨੂੰ ਆਪਣੀ ਪਹਿਲੀ ਸੰਭਾਲ ਇਸੇ ਪਿੰਡ ਤੰਗਰਾਲੀਆਂ ਦੀ ਹੀ ਹੈ। ਇੱਥੇ ਮੇਰੀ ਇੱਕ ਭੈਣ ਸੁਰਜੀਤੋ ਨੇ ਜਨਮ ਲਿਆ। ਹਕੀਕਤ ਸਿੰਘ ਅਤੇ ਹਰਨਾਮ ਕੌਰ ਕੁੱਝ ਚਿਰ ਬਾਅਦ ਫੇਰ ਆਏ। ਉਹਨਾਂ ਨੇ ਮੇਰੇ ਬਾਪੂ ਚੰਦਾ ਸਿੰਘ ਨੂੰ ਸਮਝਾਇਆ, ਹਰਨਾਮ ਕੌਰ ਨੇ ਆਖਿਆ, "ਵੀਰਾ! ਇਹ ਤੇਰੇ ਹੀ ਨਿਆਣੇ ਸਹੀ, ਪਰ ਸਾਡੇ ਵੀ ਕੁੱਝ ਲੱਗਦੇ ਨੇ। ਇਹਨਾਂ ਨੂੰ ਇਸ ਹਾਲ ਵਿੱਚ ਵੇਖ ਕੇ ਸਾਡੇ ਤੋਂ ਨਹੀਂ ਜਰਿਆ ਜਾਂਦਾ। ਤੂੰ ਦੀਦਾਰ ਨੂੰ ਸਾਡੇ ਕੋਲ ਘੱਲ ਦੇਹ। ਜਦੋਂ ਤੈਨੂੰ ਕਿਤੇ ਪੱਕੀ ਜ਼ਮੀਨ ਮਿਲ ਗਈ। ਬੇਸ਼ੱਕ ਲੈ ਜਾਈਂ।"

ਇਜ ਅਸੀਂ ਸੁਰ ਸਿੰਘ ਪਰਤ ਆਏ। ਪਿੱਛੋਂ ਕੱਚੀ ਜ਼ਮੀਨ ਵੀ ਖੁੱਸ ਗਈ ਅਤੇ ਬਾਪੂ ਚੰਦਾ ਸਿੰਘ ਵੀ ਸੁਰ ਸਿੰਘ ਹੀ ਆ ਗਿਆ। ਉਹ ਇੱਥੋਂ ਹੀ ਆਪਣੇ ਕਲੇਮ ਅਤੇ ਜ਼ਮੀਨ ਦੀ ਪ੍ਰਾਪਤੀ ਲਈ ਜਲੰਧਰ ਫ਼ੇਰੇ ਤੇ ਫ਼ੇਰੇ ਮਾਰਦਾ। ਜਲੰਧਰ ਉਹ ਸਦਾ ਤੁਰ ਕੇ ਹੀ ਜਾਂਦਾ¢ ਉਹ ਰਾਤ ਦੇ ਤੀਜੇ ਪਹਿਰ ਪਰਾਉਂਠੇ ਤੇ ਅੰਬ ਦਾ ਆਚਾਰ ਪਰਨੇ ਦੇ ਲੜ ਬੰਨ੍ਹ ਕੇ ਜਲੰਧਰ ਨੂੰ ਪੈਦਲ ਯਾਤਰਾ ਤੇ ਨਿਕਲ ਜਾਂਦਾ ਅਤੇ ਤੀਜੇ ਚੌਥੇ ਦਿਨ ਖੱਜਲ-ਖ਼ਰਾਬ ਹੋਣ ਤੋਂ ਬਾਅਦ ਘਰ ਪਰਤਦਾ। ਜਲੰਧਰ ਉਸਨੂੰ ਕੋਈ ਹੱਥ-ਪੱਲਾ ਨਾ ਫੜਾਉਂਦਾ। ਇੱਕ ਵਾਰ ਤਾਂ ਉਹ ਮਹਿਕਮਾ ਮਾਲ ਦੇ ਸੰਬੰਧਤ ਕਰਮਚਾਰੀ ਨੂੰ ਆਪਣਾ ਚਾਕੂ ਕੱਢਕੇ ਹੀ ਪੈ ਗਿਆ ਸੀ। ਆਖ਼ਰ ਲੰਮੇਂ ਯਤਨਾਂ ਪਿੱਛੋਂ ਸਾਨੂੰ ਆਪਣੇ ਹੋਰ ਬਹੁਤ ਸਾਰੇ ਪਿੰਡ ਵਾਸੀਆਂ ਵਾਂਗ ਅਬਹੋਰ ਦੇ ਨਜ਼ਦੀਕ 'ਚਰਾਗ ਢਾਣੀ' ਨਾਂ ਦੇ ਪਿੰਡ ਵਿੱਚ ਜ਼ਮੀਨ ਅਲਾਟ ਹੋਈ।¢ ਜ਼ਮੀਨ ਦਾ ਕਬਜ਼ਾ ਲੈਣ ਲਈ ਬਾਪੂ ਚੰਦਾ ਸਿੰਘ ਓਥੇ ਪਹੁੰਚ ਗਿਆ।¢ ਓਥੇ ਹੀ ਉਸਦੇ ਭਤੀਜਿਆਂ ਨੂੰ ਜ਼ਮੀਨ ਮਿਲੀ ਹੋਈ ਸੀ¢ ਪਰ ਅਸੀਂ ਬਾਕੀ ਪਰਿਵਾਰ ਸੁਰ ਸਿੰਘ ਹੀ ਟਿਕੇ ਰਹੇ।

੧੯੫੧ ਵਿੱਚ ਮੇਰਾ ਪਿਓ ਮੈਨੂੰ ਸਕੂਲ ਦਾਖ਼ਲ ਕਰਵਾਉਣ ਲੈ ਕੇ ਗਿਆ। ਮੇਰੇ ਤੇੜ ਚਾਦਰਾ ਬੱਝਾ ਹੋਇਆ ਸੀ। ਮੇਰੇ ਪਿਤਾ ਦੇ ਕਿੱਤੇ ਵਾਲੇ ਖਾਨੇ ਵਿੱਚ 'ਰਫ਼ਿਊਜੀ' ਲਿਖਿਆ ਗਿਆ। ਮਾਸਟਰ ਮੁਲਖ ਰਾਜ ਮੇਰੇ ਪਿਓ ਦਾ ਵੀ ਉਸਤਾਦ ਰਿਹਾ ਸੀ। ਉਸਨੇ ਮੈਨੂੰ ਘਬਰਾਇਆ ਵੇਖ ਕੇ ਕਿਹਾ, "ਡਰਦਾ ਕਿਓਂ ਏਂ? ਤੇਰਾ ਪਿਓ ਵੀ ਏਥੇ ਇਹਨਾਂ ਤੱਪੜਾਂ ਤੇ ਬਹਿ ਕੇ ਹੀ ਪੜ੍ਹਿਆ। ਆਹ ਵੇਖ ਸਭ ਤੇਰੇ ਤੇਰੇ ਜਿੱਡੇ ਮੁੰਡੇ¢ ਔਹ ਵੇਖ ਖ਼ੁਸ਼ੀਏ ਦਾ ਮੁੰਡਾ ਤੇਰੇ ਜਿੱਡਾ।" ਉਹ ਮੈਨੂੰ ਹੌਸਲਾ ਦੇਣ ਲਈ ਜਮਾਤ ਵਿੱਚ ਲੈ ਗਿਆ ਅਤੇ ਮੈਨੂੰ ਬਾਜ਼ਾਰ ਵਿੱਚ ਸਾਡੇ ਨੇੜੇ ਹੀ ਵੱਸਦੇ ਦੁਕਾਨਦਾਰ ਖ਼ੁਸ਼ੀ ਰਾਮ ਦੇ ਲੜਕੇ ਕੋਲ ਬਿਠਾ ਦਿੱਤਾ।

(ਚਲਦਾ...)

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ
# ਪ੍ਰਕਾਸ਼ ਦਿਵਸ ਦੀਆਂ ਵਧਾਈਆਂ



ਸ. ਹਰਭਜਨ ਸਿੰਘ ਸਤਿਗੁਰੂ ਜੀ ਨੂੰ ਆਪਣੇ ਇੱਕ ਪ੍ਰਾਜੈਕਟ ਬਾਰੇ ਜਾਣਕਾਰੀ ਦਿੰਦੇ ਹੋਏ।

## M/S Pal Estate Devellopers

Builders & Contractors
Plot No. 34-40, N-2, CIDCO,
Aurangabad- 431 003.
Phone No. 0240-3292049

## M/S Vasant Construction

(Builders And Developers)
79, Peacock Palace, North Avenue
10th Road, Kalyani Nagar, Pune
Phone No. 020-65247479

## M/S HARBHAJAN SARBJEET & ASSOCIATES

(Builders And Developers)
16-17, N-4, Sector-A, CIDCO,
Aurangabad- 431003
Phone No. 02402482016

# ਖ਼ਤ ਇਕ ਬਾਬੇ ਨਾਨਕ ਨੂੰ

—ਰਾਜਿੰਦਰ ਪਰਦੇਸੀ



ਸੂਰਜ ਦੀ ਇਕ ਸ਼ਾਖ਼ ਨੂੰ ਘੜ ਕੇ
ਪੁੰਨਿਆਂ ਤੋਂ ਰੋਸ਼ਨਾਈ ਫੜ ਕੇ
ਖ਼ਤ ਲਿਖਣਾ ਹੈ
ਬਾਬੇ ਨਾਨਕ ਨੂੰ ਮੈਂ ਅੱਜ ਇਹ
ਖ਼ਤ ਲਿਖਣਾ ਹੈ

ਕਿਰਤੀ ਹੁਣ ਵੀ ਭੁੱਖਾ ਮਰਦਾ
ਵਿਹਲੜ ਖੋਹ ਖੋਹ ਖਾਵੇ ਬਾਬਾ
ਰਾਤ ਦਿਨੇ ਜੋ ਲੁੱਟੇ, ਸੁਬਹਾ
ਤੈਥੋਂ ਭੁੱਲ ਬਖ਼ਸ਼ਾਵੇ ਬਾਬਾ
ਜਿਉਂ ਕੌਡੇ ਨੂੰ, ਹੁਣ ਵੀ ਸਭ ਨੂੰ
ਬਖ਼ਸ਼ੀ ਜਾਵੇਂ ਬਖ਼ਸ਼ੀ ਜਾਵੇਂ
ਸਿਰ-ਫਿਰਿਆਂ ਦੇ ਸਿਰ ਦੇ ਅੰਦਰੋਂ
ਮੱਕਾ ਕੌਣ ਘੁਮਾਵੇ ਬਾਬਾ
ਖ਼ਤ ਲਿਖਣਾ ਹੈ
ਬਾਬੇ ਨਾਨਕ ਨੂੰ ਮੈਂ ਅੱਜ ਇਹ
ਖ਼ਤ ਲਿਖਣਾ ਹੈ



ਜਿਸ ਔਰਤ ਨੂੰ ਤੂੰ ਵਡਿਆਇਆ
ਤੇਰੀ ਮਹਿਮਾ ਕਰਨ ਨੂੰ ਤਰਸੇ
ਤੇਰੇ ਹਰਿਮੰਦਰ ਵਿਚ ਤੇਰੀ
ਬਾਣੀ ਵੀ ਉਹ ਪੜ੍ਹਨ ਨੂੰ ਤਰਸੇ
ਤੇਰੇ ਕੁਝ ਪੈਰੋਕਾਰਾਂ ਨੇ
ਐਸੀ ਬਣਤ ਬਣਾਈ ਬਾਬਾ
ਤੇਰੇ ਦਰ ਦੀ ਗੋਲਕ ਤੇ ਹੈ
'ਸਰਪ ਛਾਇਆ' ਦਰਸਾਈ ਬਾਬਾ
ਖ਼ਤ ਲਿਖਣਾ ਹੈ
ਬਾਬੇ ਨਾਨਕ ਨੂੰ ਮੈਂ ਅੱਜ ਇਹ
ਖ਼ਤ ਲਿਖਣਾ ਹੈ



ਮਾਨਵਤਾ ਦੀ ਟੋਪੀ ਲੈ ਤੂੰ
ਸਾਂਝ 'ਚ ਰੰਗੀ ਦੁਨੀਆ ਸਾਰੀ
ਬਦਲੀ ਜਾਂਦੇ ਤੇਰੇ ਹੀ ਘਰ
ਮਾਨਵਤਾ ਦੇ ਰੰਗ ਲਲਾਰੀ
ਸੱਭਿ ਸਾਂਝੀ ਵਾਲ ਸਦਾਇਣ
ਜੇ ਫਿਰ ਇਹਨਾਂ ਨੂੰ ਕਹਿ ਨਹੀਂ ਸਕਦਾ,
ਮੇਰੇ ਵਰਗਾ ਮੂਰਖ਼ ਵੀ ਫਿਰ
ਇਹ ਤਬਦੀਲੀ ਸਹਿ ਨਹੀਂ ਸਕਦਾ
ਖ਼ਤ ਲਿਖਣਾ ਹੈ
ਬਾਬੇ ਨਾਨਕ ਨੂੰ ਮੈਂ ਅੱਜ ਇਹ
ਖ਼ਤ ਲਿਖਣਾ ਹੈ

ਪਤਾ ਲਗਾ ਜਦ ਮਰਦਾਨੇ ਨੂੰ
ਮੈਂ ਹੈ ਖ਼ਤ ਲਿਖਣਾ ਬਾਬੇ ਨੂੰ
ਭੁਬੀਂ ਰੋ ਕੇ ਕਹਿੰਦਾ ਮੇਰਾ
ਦਰਦ ਪਹੁੰਚਾ ਦੇਣਾ ਬਾਬੇ ਨੂੰ
ਜੋਸ ਰਬਾਬੀ ਤੇਰੀ ਬਾਣੀ
ਰੱਬਾ ਤੋਂ ਲੋਕਾਂ ਤਕ ਪਰੋਈ
ਉਸ ਦੀ ਵੰਸ਼ ਨੂੰ ਤੇਰੇ ਦਰ ਤੇ
ਕੀਰਤਨ ਕਰਨ ਨਾ ਦਿੰਦਾ ਕੋਈ
ਖ਼ਤ ਲਿਖਣਾ ਹੈ
ਬਾਬੇ ਨਾਨਕ ਨੂੰ ਮੈਂ ਅੱਜ ਇਹ
ਖ਼ਤ ਲਿਖਣਾ ਹੈ

ਸੋ ਕਿਉ ਮੰਦਾ ਆਖੀਐ,
ਜਿਤੁ ਜੰਮਹਿ ਰਾਜਾਨ
ਇਹ ਤਾਂ ਲੋਕ ਪੁਕਾਰੀ ਜਾਂਦੇ
ਪਰ, ਦਾਜ ਦੇ ਦੈਂਤਾਂ ਡੋਂ ਡਰ ਮਾਪੇ
ਧੀਆਂ ਕੁੱਖੀਂ ਮਾਰੀ ਜਾਂਦੇ
ਨਾ ਜਦ ਏਥੇ ਕੰਗਲੇ ਜੰਮਣੇ
ਨਾ ਜੰਮਣੇ ਰਾਜਾਨ ਹੋ ਬਾਬਾ
ਦਸ ਫਿਰ ਕਿਸ ਨੇ ਬਾਣੀ ਪੜ੍ਹਨੀ
ਕਿਸ ਸੁਣਨੀ ਆਜ਼ਾਨ ਹੈ ਬਾਬਾ
ਖ਼ਤ ਲਿਖਣਾ ਹੈ
ਬਾਬੇ ਨਾਨਕ ਨੂੰ ਮੈਂ ਅੱਜ ਇਹ
ਖ਼ਤ ਲਿਖਣਾ ਹੈ।

# ਆਜ਼ਾਦੀ ਸੰਗਰਾਮ ਵਿੱਚ ਨਵੰਬਰ ਦਾ ਮਹੀਨਾ

# ਡਾਇਰੀ ਕੌਮੀ ਲਹਿਰ

ਪ੍ਰੋ. ਮਲਵਿੰਦਰ ਜੀਤ ਸਿੰਘ ਵੜੈਚ

**ਨਵੰਬਰ ੧੯੪੫: "ਲਾਲ ਕਿਲ੍ਹੇ ਤੋਂ ਆਈ ਆਵਾਜ਼: ਸਹਿਗਲ ਢਿੱਲੋਂ ਸ਼ਾਹਨਵਾਜ਼":**

ਆਮ ਜਨਤਾ ਵੱਲੋਂ ਆਪ ਮੁਹਾਰੇ ਸਿਰਜੇ ਇਸ ਨਾਅਰੇ ਦੀ ਗੂੰਜ ਅੱਜ ਤੱਕ ਇਸ ਲੇਖਕ ਦੇ ਮਨ-ਮਸਤਕ ਵਿੱਚ ਰਮੀ ਹੋਈ ਹੈ — ਆਜ਼ਾਦ ਹਿੰਦ ਫ਼ੌਜ ਦੀ ਲੜਾਈ ਦੇ ਮੈਦਾਨ ਵਿਚ ਹਾਰ ਵੀ ਜਿਤ ਵਿੱਚ ਬਦਲ ਗਈ ਜਦੋਂ ਜਿਤ ਦੇ ਨਸ਼ੇ ਵਿੱਚ ਧੁਤ ਹਾਕਮਾਂ ਨੇ ਤਿੰਨ ਸਾਬਕਾ ਫ਼ੌਜੀ ਅਫ਼ਸਰਾਂ, ਸ਼ਾਹਨਵਾਜ਼ ਖਾਂ, ਪ੍ਰੇਮ ਕੁਮਾਰ ਸਹਿਗਲ ਤੇ ਗੁਰਬਖਸ਼ ਸਿੰਘ ਢਿੱਲੋਂ ਵਿਰੁੱਧ ਦੇਸ਼ ਧਰੋਹ ਦੇ ਜੁਰਮ ਵਿੱਚ ਲਾਲ ਕਿਲ੍ਹੇ ਤੇ ਮੁਕਦਮਾ ਵਿੱਢ ਦਿੱਤਾ। ਬੇਮੁਹਾਰੇ ਸਰਬ-ਵਿਆਪੀ ਜੰਤਕ ਰੋਹ ਦੇ ਨਾਲ ਹੀ ਨੇਵੀ, ਏਅਰਫ਼ੋਰਸ ਤੇ ਕਿਤੇ-ਕਿਤੇ ਫ਼ੌਜੀ ਇਕਾਈਆਂ ਵਿੱਚ ਪਹਿਲੀ ਵਾਰੀ ਰੋਸ ਪ੍ਰਗਟਾਵੇ ਪਨਪਣ ਲਗੇ, ਜੋ ਅਖ਼ੀਰ ੧੯ ਫ਼ਰਵਰੀ ੧੯੪੬ ਨੂੰ ਨੇਵੀ ਦੀ ਬਗਾਵਤ ਦੇ ਰੂਪ ਵਿਚ ਸਿਖਰਾਂ ਛੂਹ ਗਏ। ਇਤਿਹਾਸ ਗਵਾਹ ਹੈ ਕਿ ੧੯ ਫਰਵਰੀ ੧੯੪੬ ਸਵੇਰੇ ਨੇਵਲ ਵਿਦਰੋਹ ਸ਼ੁਰੂ ਹੋਇਆ, ਤੇ ਉਸੇ ਸ਼ਾਮੀਂ ਇੰਗਲੈਂਡ ਦੇ ਹਾਊਸ ਔਫ਼ ਲਾਰਡਜ਼ ਵਿਚ ਸਰਕਾਰ ਵੱਲੋਂ ਹਿੰਦ ਦੀ ਆਜ਼ਾਦੀ ਦੇ ਤੌਰ-ਤਰੀਕੇ ਤਹਿ ਕਰਨ ਲਈ ਕੈਬਿਨੇਟ ਮਿਸ਼ਨ ਭੇਜਣ ਦਾ ਐਲਾਨ ਕੀਤਾ ਗਿਆ ਸੀ, ਅਫਸੋਸ, ਕਿ ਉਹਨਾ ਅਣਗੌਲੇ ਜਵਾਨਾਂ ਵਲੋਂ ੧੯੪੫-੪੬ ਦੌਰਾਨ ਅੰਗਰੇਜ਼ ਸਾਮਰਾਜ ਤੇ ਕੀਤੇ ਗਏ ਘਾਤਕ ਵਾਰ ਦਾ ਉਲੇਖ ਕਰਨ ਵਾਲਾ ਇਤਿਹਾਸਕਾਰ ਕੋਈ ਨਹੀਂ ਦਿਸ ਰਿਹਾ। ਬਹੁਤ ਹੀ ਘੱਟ ਲੋਕੀ ਜਾਣਦੇ ਹਨ ਕਿ ਨੇਵਲ ਵਿਦਰੋਹੀਆਂ ਨੇ ਕੇਵਲ ਕਿਸੇ ਵਿਸ਼ੇਸ਼ ਕੌਮੀ ਨੇਤਾ ਅੱਗੇ ਹਥਿਆਰ ਸੁਟਣਾ ਹੀ ਕਬੂਲ ਕੀਤਾ ਸੀ, ਪਰ ਉਸ 'ਲੋਹ ਪੁਰਸ਼' ਨੇ ਹੀ ਪਿਛੋਂ ਜਾ ਕੇ ਇਹਨਾਂ ਤੇ ਮੁਕਦਮੇ ਚਲਾਉਣ ਦੀ ਹਾਮੀ ਭਰੀ ਸੀ।

**੧ ਨਵੰਬਰ ੧੯੧੩: 'ਗ਼ਦਰ' ਅਖ਼ਬਾਰ ਦਾ ਪਹਿਲਾ ਅੰਕ:**

ਕੈਨੇਡਾ-ਅਮਰੀਕਾ ਵਿਚ ਪਨਪੀ ਗ਼ਦਰ ਲਹਿਰ ਦੀ ਚੜ੍ਹਤ ਦਾ ਅਰੰਭ 'ਗ਼ਦਰ' ਪਰਚੇ ਦੇ ਆਗਮਨ ਨਾਲ ਹੀ ਹੋਇਆ ਸੀ, ਭਾਵੇਂ ਕਿ ਇਸਦਾ ਗਠਨ ਮਾਰਚ ੧੯੧੩ ਦੌਰਾਨ ਹੋ ਚੁਕਾ ਸੀ। ਜ਼ਿਕਰਯੋਗ ਹੈ ਕਿ ਇਸ ਜਥੇਬੰਦੀ ਦਾ ਨਾਂ 'ਹਿੰਦੀ ਐਸੋਸੀਏਸ਼ਨ ਆਫ਼ ਪੈਸਿਫ਼ਿਕ ਕੋਸਟ' ਰੱਖਿਆ ਗਿਆ ਸੀ, ਪਰ ਇਸਦੇ ਪਰਚੇ ਦੇ ਨਾਮ, ਤੇ ਪਾਰਟੀ ਦੇ 'ਗਦਰ' ਮਚਾਉਣ ਦੇ ਨਾਅਰੇ ਕਰਕੇ ਇਹ 'ਗਦਰ ਪਾਰਟੀ' ਹੀ ਪ੍ਰਸਿੱਧ ਰਹੀ ਹੈ। 'ਗਦਰ' ਦਾ ਪਹਿਲਾ ਪਰਚਾ ੧ ਨਵੰਬਰ ੧੯੧੩ ਨੂੰ ਹੈਂਡ ਮਸ਼ੀਨ ਤੇ ਕਰਤਾਰ ਸਿੰਘ ਸਰਾਭਾ ਤੇ ਰਘਬੀਰ ਦਿਆਲ (ਯੂ.ਪੀ.) ਦੀ ਮਦਦ ਨਾਲ ਕੱਢਿਆ ਗਿਆ ਸੀ। ਇਸ ਪਰਚੇ ਨੇ ਦੇਸ਼-ਵਿਦੇਸ਼ ਵਿੱਚ ਤਰਥਲੀ ਜਿਹੀ ਮਚਾ ਦਿੱਤੀ ਸੀ।

**੪ ਨਵੰਬਰ ੧੯੦੯: ਵਿਦਰੋਹੀ ਸਾਹਿਤ ਦੇ ਲੇਖਕਾਂ ਤੇ ਮੁਕਦਮਿਆਂ ਦੀ ਬੋਛਾੜ:**

| | ਕਿਤਾਬ | ਦੋਸ਼ੀ |
|---|---|---|
| ੳ) | "ਗ਼ਦਰ" | ਸਵਰਨ ਸਿੰਘ, ਕਿਸ਼ਨ ਸਿੰਘ, ਲਾਲ ਚੰਦ 'ਫ਼ਲਕ' |
| ਅ) | "ਦੇਸੀ ਫ਼ੌਜ ਜ਼ੁਫ਼ਰ ਮੌਜ" | ਸਵਰਨ ਸਿੰਘ, ਕਿਸ਼ਨ ਸਿੰਘ, ਲਾਲ ਚੰਦ 'ਫ਼ਲਕ' |
| ੲ) | "ਬਾਗੀ ਮਸੀਹ" | ਸਵਰਨ ਸਿੰਘ, ਕਿਸ਼ਨ ਸਿੰਘ, ਲਾਲ ਚੰਦ 'ਫ਼ਲਕ' ਤੇ |
| ਸ) | "ਅਮਾਨਤ ਮੇਂ ਖ਼ਿਆਨਤ" | ਸੂਫ਼ੀ ਅੰਬਾ ਪ੍ਰਸਾਦ |
| ਹ) | "ਹਿੰਦੋਸਤਾਨ ਮੇਂ ਅੰਗਰੇਜ਼ੀ ਹਕੂਮਤ" | ਸੂਫ਼ੀ ਅੰਬਾ ਪ੍ਰਸਾਦ ਤੇ ਸ. ਅਜੀਤ ਸਿੰਘ |
| ਕ) | "ਬੰਦਰ ਬਾਂਟ" | ਸੂਫ਼ੀ ਅੰਬਾ ਪ੍ਰਸਾਦ ਤੇ ਸ. ਅਜੀਤ ਸਿੰਘ |
| ਖ) | "ਕੌਮੇਂ ਕਿਸ ਤਰ੍ਹਾਂ ਜ਼ਿੰਦਾ ਰਹਿਤੀ ਹੈਂ" | ਸੂਫ਼ੀ ਅੰਬਾ ਪ੍ਰਸਾਦ ਤੇ ਸ. ਅਜੀਤ ਸਿੰਘ |
| ਗ) | "Divide and Conquer" | ਸੂਫ਼ੀ ਅੰਬਾ ਪ੍ਰਸਾਦ ਤੇ ਸ. ਅਜੀਤ ਸਿੰਘ |

**੯ ਨਵੰਬਰ ੧੯੩੨: ਲਾਹੌਰ ਸਾਜ਼ਸ਼ ਕੇਸ ਦੇ ਪ੍ਰਮੁੱਖ ਸੁਲਤਾਨੀ ਗਵਾਹ ਫ਼ਨੇਂਦਰ ਘੋਸ਼ ਤੇ ਜਾਨ ਲੇਵਾ ਹਮਲਾ:**

ਹਿੰਦੋਸਤਾਨ ਸੋਸ਼ਲਿਸਟ ਰੀਪਬਲਿਕਨ ਐਸੋਸੀਏਸ਼ਨ (H.S.R.A.) ਦੀ ਸੈਂਟ੍ਰਲ ਕਮੇਟੀ ਦੇ ਮੈਂਬਰ ਤੇ ਬਿਹਾਰ ਸੂਬੇ ਦੇ ਪਾਰਟੀ ਇੰਚਾਰਜ ਫ਼ਨਿੰਦਰ ਘੋਸ਼ ਜਿਸ ਨੇ ਸਰਕਾਰੀ ਪੱਖ ਦੀ ਸ਼ਹਿ ਤੇ

ਭਗਤ ਸਿੰਘ ਤੇ ਸਾਥੀਆਂ ਉੱਪਰ ਮਨਘੜਤ ਅਲਜ਼ਾਮ ਲੱਗਾਏ ਸਨ, ਦੀ ਕੜੀ ਸੁਰਖਿਆ ਵੀ ਉਸ ਨੂੰ (ਸ਼ਹੀਦ) ਬੈਕੁੰਠ ਸੁਕਲ ਦੀ ਗੰਡਾਸੀ ਦੇ ਵਾਰ ਤੋਂ ਬਚਾ ਨਾ ਸਕੀ ਤੇ ਉਹ ੧੭ ਨਵੰਬਰ ਨੂੰ ਹਸਪਤਾਲ ਵਿਚ ਦਮ ਤੋੜ ਗਿਆ। ਬੈਕੁੰਠ ਨੂੰ ਇਸ ਦੋਸ਼ 'ਚ ੧੫ ਮਈ ੧੯੩੪ ਨੂੰ ਗਯਾ ਸੈਂਟਰਲ ਜੇਲ੍ਹ ਵਿਚ ਫ਼ਾਂਸੀ ਲਾ ਕੇ ਸ਼ਹੀਦ ਕੀਤਾ ਗਿਆ ਸੀ।

**੧੦ ਨਵੰਬਰ ੧੯੦੮: ਕਨਾਈ ਲਾਲ ਦੱਤ ਦੀ ਸ਼ਹਾਦਤ:**

ਪ੍ਰਸਿੱਧ ਅਲੀਪੁਰ ਬੰਬ ਕੇਸ ਵਿਚ ਗ੍ਰਿਫਤਾਰੀ ਪਿੱਛੋਂ, ਜੇਲ੍ਹ ਅੰਦਰ ਪਿਸਤੌਲ ਮੰਗਵਾਕੇ ਬਦਨਾਮ ਮੁਖਬਰ - ਗਵਾਹ ਨਰਿੰਦਰ ਨਾਥ ਗੋਸਾਈ ਨੂੰ ਮਾਰ ਮੁਕਾਉਣ ਦੇ ਦੋਸ਼ ਵਿੱਚ ਇਹਨਾਂ ਨੂੰ ੧੦ ਨਵੰਬਰ ੧੯੦੮ ਨੂੰ ਅਲੀਪੁਰ ਸੈਂਟ੍ਰਲ ਜੇਲ੍ਹ ਵਿਚ ਫਾਂਸੀ ਲਾ ਕੇ ਸ਼ਹੀਦ ਕੀਤਾ ਗਿਆ ਸੀ।

**੧੬ ਨਵੰਬਰ ੧੯੧੫:**

ਪਹਿਲੇ ਲਾਹੌਰ ਸਾਜ਼ਸ਼ ਕੇਸ ਵਿਚ ਕਰਤਾਰ ਸਿੰਘ ਸਰਾਭਾ ਦੇ ਨਾਲ ਵਿਸ਼ਨੂੰ ਗਣੇਸ਼ ਪਿੰਗਲੇ, ਜਗਤ ਸਿੰਘ (ਸੁਰਸਿੰਘ-ਅੰਮ੍ਰਿਤਸਰ), ਹਰਨਾਮ ਸਿੰਘ (ਭੱਟੀ ਗੋਰਾਇਆ-ਸਿਆਲਕੋਟ), ਬਖ਼ਸ਼ੀਸ਼ ਸਿੰਘ, ਸੁਰੈਣ ਸਿੰਘ ਸਪੁੱਤਰ ਸ੍ਰੀ ਬੂੜ ਸਿੰਘ ਤੇ ਸੁਰੈਣ ਸਿੰਘ ਸਪੁੱਤਰ ਸ੍ਰੀ ਈਸ਼ਰ ਸਿੰਘ (ਤਿੰਨੇ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਗਿਲਵਾਲੀ ਦੇ ਸਨ) ਨੂੰ ੧੬ ਨਵੰਬਰ ਸਵੇਰੇ ਲਾਹੌਰ ਸੈਂਟ੍ਰਲ ਜੇਲ੍ਹ ਵਿੱਚ ਫਾਂਸੀ ਲਾ ਕੇ ਸ਼ਹੀਦ ਕੀਤਾ ਗਿਆ ਸੀ।

ਜਿੰਨੀ ਦਿਨੀਂ ਇਹਨਾਂ ਪਰਵਾਨਿਆਂ ਨੂੰ ਫਾਂਸੀਆਂ ਤੇ ਲਟਕਾਇਆ ਜਾ ਰਿਹਾ ਸੀ, ਤੇ ਬਾਕੀ ਦਿਆਂ ਨੂੰ ਅੰਡੇਮਾਨ ਸੈਲੂਲਰ ਜੇਲ੍ਹ ਵਰਗੇ ਕੁੰਭੀ ਨਰਕ ਵਿੱਚ ਤੂੜਿਆ ਜਾ ਰਿਹਾ ਸੀ, ਜੋ ਰਾਗ 'ਦੇਸੀ ਅੰਗਰੇਜ਼' ਅਲਾਪ ਰਹੇ ਸਨ, ਓਹਦਾ ਹਵਾਲਾ ਦੇਣਾ ਵੀ ਕੁਥਾਏਂ ਨਹੀਂ ਹੋਵੇਗਾ। ਕੁਝ ਕੁ ਪ੍ਰਮੁੱਖ ਸਿੱਖ ਸੰਸਥਾਵਾਂ ਜਿਵੇਂ ਚੀਫ਼ ਖਾਲਸਾ ਦੀਵਾਨ, ਖਾਲਸਾ ਟਰੈਕਟ ਸੋਸਾਇਟੀ, ਸਿੱਖ ਐਜੂਕੇਸ਼ਨਲ ਕਾਨਫ਼ਰੰਸ, ਤੇ ਕਈ ਸਿੰਘ ਸਭਾਵਾਂ ਜਾਬਰ ਹਾਕਮਾਂ ਦੀ ਦਾਦ ਦੇਣ ਵਿੱਚ ਪੇਸ਼ ਪੇਸ਼ ਸਨ।

ਚੀਫ਼ ਖਾਲਸਾ ਦੀਵਾਨ ਦੇ ਪਰਚੇ "ਦੀ ਖਾਲਸਾ ਐਡਵੋਕੇਟ" ਦੇ ਦੋ ਅੰਕਾਂ (੨੬ ਜੂਨ ਤੇ ੧੮ ਸਤੰਬਰ ੧੯੧੫) ਦੀਆਂ ਸੰਪਾਦਕੀ ਟਿੱਪਣੀਆਂ (ਮੇਰੀ ਜਾਚੇ) ਅਖਾਂ ਖੋਲ੍ਹਣ ਵਾਲੀਆਂ ਹਨ। ੨੬ ਜੂਨ ਵਾਲੇ ਸੰਪਾਦਕੀ ਦਾ ਤਾਂ ਸਿਰਲੇਖ ਹੀ ਹੈ — "Guru Gobind Singh's prophesy about the British rule" (ਗੁਰੂ ਗੋਬਿੰਦ ਸਿੰਘ ਦੀ ਅੰਗਰੇਜ਼ੀ ਰਾਜ ਬਾਰੇ ਭੱਵਿਖਬਾਣੀ) ਇਸ ਲੇਖ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਬਾਰੇ ਇੱਕ ਸਾਖੀ ਪ੍ਰਸਤੁਤ ਕੀਤੀ ਗਈ ਹੈ: "ਜਦੋਂ ਗੁਰੂ ਤੇਗ ਬਹਾਦਰ ਆਪਣੇ ਕੈਦਖਾਨੇ ਦੀ ਸਿਖਰਲੀ ਮੰਜ਼ਲ ਵਿਚ ਕੈਦੀ ਸਨ ਤਾਂ ਔਰਗਜ਼ੇਬ ਨੂੰ ਦੱਸਿਆ ਗਿਆ ਕਿ ਗੁਰੂ ਸਾਹਿਬ ਦਖਨ ਵੱਲ (ਭਾ... ਉਹਦੇ ਮਹੱਲ ਤੇ ਜ਼ਨਾਨੇ ਵੱਲ ਝਾਕਦੇ ਵੇਖੇ ਗਏ ਹਨ। ਇਸ ਆਧਾ... ਤੇ ਉਹਨਾਂ ਨੂੰ ਔਰੰਗਜ਼ੇਬ ਅੱਗੇ ਪੇਸ਼ ਕੀਤਾ ਗਿਆ ਤੇ ਉਕਤ ਦੋ... ਆਇਦ ਕਰਦਿਆਂ ਇਹ ਕਿਹਾ ਗਿਆ ਕਿ ਅਜਿਹਾ ਵਰਤਾਰ... (ਸਾਡੀ) ਪੂਰਬੀ ਸਭਿਅਤਾ ਦੀਆਂ ਰਹੁ-ਰੀਤਾਂ ਦੀ ਘੋਰ ਉਲੰਘਣ... ਤੁਲ ਸੀ। ਅੱਗੋਂ ਗੁਰੂ ਸਾਹਿਬ ਦਾ ਜਵਾਬ ਸੀ ਕਿ ਮੈਂ ਅਪਣੇ ਬੰਦੀਖਾਨੇ ਦੀ ਸਿਖਰਲੀ ਮੰਜ਼ਲ ਤੇ ਜ਼ਰੂਰ ਸਾਂ ਪਰ ਮੈਂ ਤੇਰੀ ਰਿਹਾਇਸ਼ਗਾਹ ਜਾਂ ਬੇਗਮਾਂ ਵੱਲ ਨਹੀਂ, ਬਲਕਿ ਯੂਰੋਪੀਅਨਾਂ ਦੀ ਦਿਸ਼ਾ ਵੱਲ ਵੇਖ ਰਿਹਾ ਸਾਂ ਜੋ ਸਮੁੰਦਰ ਪਾਰੋਂ ਆਕੇ ਤੇਰੇ ਪਰਦੇ ਫਾਸ਼ ਕਰਣਗੇ ਤੇ ਤੇਰੀ ਸਲਨਤ ਨੂੰ ਤਹਿਸ ਨਹਿਸ ਕਰਣਗੇ। " ਇਸੇ ਪਰਚੇ ਦੇ ੧੮ ਸਤੰਬਰ ੧੯੧੫ ਵਾਲੇ ਅੰਕ ਦੀ ਸੰਪਾਦਕੀ ਦਾ ਸਿਰਲੇਖ ਹੈ "ਲਾਹੌਰ ਕਾਨਸੀਪਿਰੇਸੀ ਕੇਸ" ਜੋ ਕਿ ਟ੍ਰਿਬਿਊਨਲ ਦੇ ੧੩ ਸਤੰਬਰ ੧੯੧੫ ਦੇ ਫ਼ੈਸਲੇ ਨੂੰ ਮੁੱਖ ਰੱਖ ਕੇ ਲਿਖਿਆ ਗਿਆ ਹੋਇਆ ਸੀ। ਇਸ ਵਿੱਚ ਮੁੱਖ ਤੌਰ ਤੇ ਇਹ ਖੁਲਾਸਾ ਕੀਤਾ ਗਿਆ ਹੋਇਆ ਹੈ: "ਸਿੰਘ ਸਭਾ ਇਹ ਸਪੱਸ਼ਟ ਕਰਦੀ ਆ ਰਹੀ ਹੈ ਕਿ ਜੋ ਵੀ ਦਸ ਗੁਰੂ ਸਾਹਿਬਾਨ ਦੇ ਆਦੇਸ਼ਾਂ ਦੀ ਉਲੰਘਣਾ ਕਰਦਾ ਹੋਇਆ, ਵਰੋਸਾਈ ਹੋਈ (blessed) ਅੰਗਰੇਜ਼ ਸਰਕਾਰ ਨਾਲ ਦੁਰਵਿਵਹਾਰ (misbehave) ਕਰਦਾ ਹੈ ਉਹ ਸਿੱਖ ਨਹੀਂ ਹੈ।"

ਇਸ ਟਿੱਪਣੀ ਦਾ ਅਖੀਰਲਾ ਪੈਰਾ ਹੈ: "ਸੋ ਭਾਵੇਂ ਸਰਕਾਰ ਰਹਿਮ ਦੇ ਆਧਾਰ ਤੇ ਇਹਨਾਂ (ਗਦਰੀਆਂ) ਵਿੱਚੋਂ ਕੁੱਝ ਕੁ ਦੀਆਂ, ਜਾਂ ਸਾਰਿਆਂ ਦੀਆਂ ਸਜ਼ਾਵਾਂ ਘਟਾ ਦੇਵੇ, ਪਰੰਤੂ ਅਦਾਲਤੀ ਕਾਰਵਾਈ ਦੀ ਨਿਪੁੰਨਤਾ ਅਤੇ ਮਿਥੀਆਂ ਗਈ ਸਜ਼ਾਵਾਂ ਦੇ ਨਿਆਪੂਰਵਕ ਹੋਣ ਬਾਰੇ ਕੋਈ ਕਿੰਤੂ ਨਹੀਂ ਕੀਤਾ ਜਾ ਸਕਦਾ।"

"Thus though the Government may not refrain from doing mercy by commuting the sentences of in all or some certain cases but there can be no doubt in the thoroughness of the trial and the appropriateness of sentences." (ਸਰੋਤ: ਮੂਲ ਲਿਖਤ ਦੀ ਫ਼ੋਟੋ ਕਾਪੀ)

**੧੪ ਤੋਂ ੧੬ ਨਵੰਬਰ ੧੯੧੬: ਪਹਿਲਾ ਬਰਮਾ (ਮਾਂਡਲੇ) ਸਾਜ਼ਸ਼ ਕੇਸ ਦੇ ਪਰਵਾਨਿਆਂ ਦੀ ਸ਼ਹਾਦਤ:**

ਸਿਆਮ ਦੇ ਗ਼ਦਰੀ ਕੇਂਦਰ ਨਾਲ ਸੰਬੰਧਤ ੧੭ ਦੇਸ਼ ਭਗਤਾਂ ਤੇ ਬਰਮਾ ਵਿੱਚ (ਜੋ ਉਦੋਂ ਹਿੰਦੋਸਤਾਨ ਦਾ ਹੀ ਇੱਕ ਸੂਬਾ ਸੀ) ੬ ਮਾਰਚ ੧੯੧੬ ਨੂੰ ਮੁਕਦਮਾ ਚਲਾਇਆ ਗਿਆ, ਜੀਹਦਾ ਫੈਸਲਾ ੭ ਜੁਲਾਈ ੧੯੧੬ ਨੂੰ ਸੁਣਾ ਦਿੱਤਾ ਗਿਆ ਸੀ। ਇਸ ਵਿੱਚ ਛੇ ਗ਼ਦਰੀਆਂ ਨੂੰ ਫਾਂਸੀ, ਪੰਜਾਂ ਨੂੰ ਉਮਰ ਕੈਦ-ਕਾਲਾ ਪਾਣੀ, ਇੱਕ ਨੂੰ ਦਸ ਸਾਲ, ਇਕ ਹੋਰ ਨੂੰ ਤਿੰਨ ਸਾਲ ਕੈਦ, ਤੇ ਤਿੰਨਾਂ ਨੂੰ ਬਰੀ ਕੀਤਾ ਗਿਆ। ਫਾਂਸੀ ਵਾਲਿਆਂ ਨੂੰ ਮਾਂਡਲੇ ਜੇਲ੍ਹ ਵਿੱਚ ਹੇਠਾਂ ਲਿਖੇ

ਅਨੁਸਾਰ ਸ਼ਹੀਦ ਕੀਤਾ ਗਿਆ:

੧੪.੧੧.੧੯੧੬

: (ਬਾਬੂ) ਹਰਨਾਮ ਸਿੰਘ (ਸਾਹਰੀ-ਹੁਸ਼ਿਆਰਪੁਰ)

੧੪.੧੧.੧੯੧੬

: ਨਰਾਇਨ ਸਿੰਘ ਉਰਫ ਰਾਮ ਸਿੰਘ (ਬੱਲੋ, ਥਾਣਾ ਬਠਿੰਡਾ: ਰਿਆਸਤ ਪਟਿਆਲਾ)

੧੫.੧੧.੧੯੧੬

: ਵਸਾਵਾ ਸਿੰਘ (ਵਾੜਾ, ਹੁਸ਼ਿਆਰਪੁਰ)

੧੬.੧੧.੧੯੧੬

: ਚਾਲੀਆ ਰਾਮ (ਸਾਹਨੇਵਾਲ-ਲੁਧਿਆਣਾ)

੧੬.੧੧.੧੯੧੬

: ਨਰੰਜਰ ਸਿੰਘ (ਸੰਗਤਪੁਰ-ਲੁਧਿਆਣਾ)

੧੬.੧੧.੧੯੧੬

: ਪਾਲਾ ਸਿੰਘ (ਸ਼ੇਰਪੁਰ-ਲੁਧਿਆਣਾ)

**੧੭ ਨਵੰਬਰ ੧੯੨੮: ਲਾਲਾ ਲਾਜਪਤ ਰਾਏ ਦਾ ਦੇਹਾਂਤ:**

੩੦ ਅਕਤੂਬਰ ਦੇ ਲਾਠੀ ਚਾਰਜ ਤੋਂ ਕੋਈ ਅਠਾਰਾਂ ਦਿਨ ਬਾਅਦ ਲਾਲਾ ਜੀ ਸੁਰਗਵਾਸ ਹੋ ਗਏ; ਇਹਨਾਂ ਦੇ ਦੇਹਾਂਤ ਨੂੰ ਮੁਜ਼ਾਹਰੇ ਵਾਲੀ ਘਟਨਾ ਦਾ ਨਤੀਜਾ ਹੀ ਮੰਨਿਆ ਗਿਆ ਸੀ, ਤੇ ਸਿੱਟੇ ਵਜੋਂ ਲੋਕਾਂ ਦੇ ਜਜ਼ਬਾਤ ਤੇ ਵੱਡੀ ਸੱਟ ਵਜੀ ਨਜ਼ਰ ਆ ਰਹੀ ਸੀ, ਜਿਸ ਦੇ ਮੱਦੇਨਜ਼ਰ ਨੌਜਵਾਨ ਇਨਕਲਾਬੀਆਂ ਨੇ ਲਾਠੀ ਚਾਰਜ ਲਈ ਜ਼ਿਮੇਵਾਰ ਪੁਲਿਸ ਕਪਤਾਨ ਸਕਾਟ ਨੂੰ ਮਾਰ ਮੁਕਾਉਣ ਦੀ ਯੋਜਨਾ ਬਣਾਈ ਸੀ।

**੨੩ ਨਵੰਬਰ ੧੯੧੫: ਅਲੀਪੁਰ-ਬੰਗਾਲ ਸਾਜ਼ਸ਼ ਕੇਸ ਦਾ ਫ਼ੈਸਲਾ:**

ਇਸ ਪ੍ਰਸਿੱਧ ਕੇਸ ਵਿੱਚ ਚਾਰ ਨੂੰ ਉਮਰ ਕੈਦ ਕਾਲਾ-ਪਾਣੀ, ਤਿੰਨਾਂ ਨੂੰ ਦਸ ਸਾਲ ਲਈ ਕਾਲਾ ਪਾਣੀ, ਤਿੰਨਾਂ ਨੂੰ ਸੱਤ ਸਾਲ ਕਾਲਾ ਪਾਣੀ ਤੇ ਬਾਕੀ ਦਿਆਂ ਨੂੰ ਘੱਟ ਕੈਦ ਦੀਆਂ ਸਜ਼ਾਵਾਂ ਦਿੱਤੀਆਂ ਗਈਆਂ ਸਨ। ਜ਼ਿਕਰ ਯੋਗ ਹੈ ਕਿ ਕਾਲੇ ਪਾਣੀ 'ਚ ਇਹਨਾਂ ਦੇ ਹੁੰਦਿਆਂ ਹੀ ਪੰਜਾਬ ਤੋਂ ਗਦਰ ਪਾਰਟੀ (ਪਹਿਲੇ ਕੇਸ ਵਾਲੇ) ਗ਼ਦਰੀ ਉਥੇ ਭੇਜ ਦਿੱਤੇ ਗਏ ਤੇ ਕਈ ਮੌਕਿਆਂ ਤੇ ਇਹਨਾਂ ਸਾਰਿਆਂ ਨੇ ਮੋਢੇ ਨਾਲ ਮੋਢਾ ਜੋੜਕੇ ਜੇਲ੍ਹੀ ਜਬਰ ਵਿਰੁੱਧ ਸੰਘਰਸ਼ ਕੀਤਾ ਸੀ।

**੨੭ ਨਵੰਬਰ ੧੯੧੪: ਗਦਰੀਆਂ ਦੀ ਫੇਰੂਸ਼ਾਹ-ਮਿਸਰੀਵਾਲਾ ਪੁਲੀਸ ਨਾਲ ਸਿੱਧੀ ਟੱਕਰ**

ਫ਼ਿਰੋਜ਼ਪੁਰ ਜੁੜੇ ਗਦਰੀਆਂ ਵਿੱਚੋਂ ਜਿਹੜੇ ਮੋਗੇ ਲਈ ਗੱਡੀ ਨਾ ਫੜ ਸਕੇ, ਟਾਂਗਿਆਂ ਤੇ ਸਵਾਰ ਹੋਕੇ ਮੋਗੇ ਵੱਲ ਨੂੰ ਚਲ ਪਏ। ਮਿਸਰੀਵਾਲਾ ਪੁੱਲ ਤੇ ਥਾਨੇਦਾਰ ਬਸ਼ਾਰਤ ਅਲੀ, ਜ਼ੈਲਦਾਰ ਜਵਾਲਾ ਸਿੰਘ, ਸਰਬਰਾਹ ਜ਼ੈਲਦਾਰ ਫ਼ਤਿਹ ਸਿੰਘ, ਸੁਫੈਦਪੋਸ਼ ਕਰੀਮ ਬਖਸ਼ ਆਦਿ ਪੁਲਿਸ ਕਪਤਾਨ ਦੇ ਸੁਆਗਤ ਲਈ ਖੜ੍ਹੇ ਸਨ। ਥਾਨੇਦਾਰ ਨੂੰ ਟਾਂਗਾ ਸਵਾਰ ਵਿਅਕਤੀਆਂ ਦੀ ਦਿਖ ਸ਼ੱਕੀ ਜਿਹੀ ਲੱਗੀ ਤੇ ਉਹਨਾਂ ਨੂੰ ਰੁਕ ਜਾਣ ਦਾ ਇਸ਼ਾਰਾ ਕੀਤਾ। ਜਦੋਂ ਉਹ ਨਾ ਰੁਕੇ ਤਾਂ ਜ਼ਬਰਦਸਤੀ ਘੇਰ ਕੇ ਪਿੱਛੇ ਮੋੜ ਲਿਆਂਦਾ। ਐਨੇ ਨੂੰ ਥਾਨੇਦਾਰ ਦੀ ਬਦਕਲਾਮੀ ਤੋਂ ਗਰਮਾ ਗਰਮੀ ਹੋ ਗਈ ਤੇ ਪਿੱਛੋਂ ਹੋਈ ਝੜਪ ਵਿੱਚ ਥਾਨੇਦਾਰ ਤੇ ਜਵਾਲਾ ਸਿੰਘ ਮੌਕੇ ਤੇ ਮਾਰ ਦਿੱਤੇ ਗਏ ਤੇ ਦੋ ਗਦਰੀ (ਚੰਦਾ ਸਿੰਘ ਵੜੈਚ ਤੇ ਧਿਆਨ ਸਿੰਘ ਬੰਗੋਈ) ਵੀ ਉਥੇ ਹੀ ਸ਼ਹੀਦ ਹੋ ਗਏ। ਪਿੱਛੋਂ ਚਲੇ ਮੁਕਦਮਿਆਂ ਵਿੱਚ ਪਹਿਲਾਂ ਸਤਾਂ (ਰਹਿਮਤ ਅਲੀ ਵਜ਼ੀਦ ਕੇ, ਲਾਲ ਸਿੰਘ - ਸਾਹਿਬਾਨਾ, ਜਗਤ ਸਿੰਘ ਵੰਝਲ, ਪੰਡਤ ਕਾਂਸੀ ਰਾਮ ਮੜੌਲੀ, ਬਖਸ਼ੀਸ਼ ਸਿੰਘ ਖਾਨਪੁਰ, ਜੀਵਨ ਸਿੰਘ ਦੌਲੇਸਿੰਘਵਾਲਾ ਤੇ ਧਿਆਨ ਸਿੰਘ ਉਮਰਪੁਰਾ) ਨੂੰ ਫਾਂਸੀ ਤੇ ਲਟਕਾਇਆ ਗਿਆ ਤੇ ਪਿਛੋਂ ਤਿੰਨ ਹੋਰਾਂ (ਭਗਤ ਸਿੰਘ ਉਰਫ ਗਾਂਧਾ ਸਿੰਘ ਕੱਚਰਭੰਨ, ਸੁਰਜਨ ਸਿੰਘ ਤੇ ਬਾਬੂ ਰਾਮ (ਦੋਵੇਂ ਫਤਿਹਗੜ੍ਹ ਤੋਂ)) ਨੂੰ ਵੀ ਫਾਂਸੀ ਲਾ ਕੇ ਸ਼ਹੀਦ ਕਰ ਦਿੱਤਾ ਗਿਆ। ਬਾਦ ਦੇ ਛੇ ਗ਼ਦਰੀਆਂ ਨੂੰ ਜੇਲ੍ਹ ਸਜ਼ਾਵਾਂ ਸੁਣਾਈਆਂ ਗਈਆਂ ਸੀ।

**੨੯ ਨਵੰਬਰ ੧੯੨੦: ਮਾਸਟਰ ਚਤਰ ਸਿੰਘ ਕਾਲੇ ਪਾਣੀ ਦੇ ਪਿੰਜਰੇ ਵਿਚੋਂ ਚਾਰ ਸਾਲ ਪਿੱਛੋਂ ਬਾਹਰ:**

ਮਾਸਟਰ ਚਤਰ ਸਿੰਘ ਨੇ ਜਿਨ੍ਹਾਂ ਨੂੰ ਇਕ ਵੱਖਰੇ ਰਾਜਸੀ ਮੁਕਦਮੇ ਵਿੱਚ ਉਮਰ ਕੈਦ - ਕਾਲੇ ਪਾਣੀ ਦੀ ਸਜ਼ਾ ਹੋਈ ਸੀ, ਨੇ ਇੱਕ ਜੇਲ੍ਹ ਅਧਿਕਾਰੀ ਨੂੰ ਉਹਦੀਆਂ ਕਰੂਰਤਾਂ ਬਦਲੇ ਕੁਟਿਆ ਸੀ। ਜਿਸ ਕਰਕੇ ਉਹਨਾਂ ਨੂੰ ਉਚੇਚਾ ਬਨਵਾਏ ਗਏ ਲੋਹੇ ਦੀਆਂ ਸੀਖਾਂ ਵਾਲੇ ਪਿੰਜਰੇ ਵਿੱਚ ਡੱਕ ਦਿੱਤਾ, ਜਿਸ ਵਿੱਚ ਨਾ ਉਹ ਠੀਕ ਤਰ੍ਹਾਂ ਲੇਟ ਸਕਦੇ ਤੇ ਨਾ ਹੀ ਖਲੋ ਸਕਦੇ ਸਨ। ਇਕ ਦਿਨ ਜਦੋਂ ਬਾਬਾ ਸੋਹਨ ਸਿੰਘ ਭਕਨਾ ਨੇ ਬਾਹਰੋਂ ਲੰਘਦਿਆਂ ਹਾਲ ਪੁਛਿਆ ਤਾਂ ਮਾਸਟਰ ਜੀ ਨੇ ਜਵਾਬ ਦਿੱਤਾ ਕਿ ਹੁਣ ਤਾਂ "ਮੁਕਤੀ ਹੋਣ ਹੀ ਵਾਲੀ ਹੈ"। ਬਾਬਾ ਜੀ ਇਸ਼ਾਰਾ ਸਮਝ ਗਏ ਤੇ ਉਹਨਾਂ ਜੁਲਾਈ ੧੯੨੧ ਨੂੰ ਖਾਣਾ-ਪੀਣਾ ਛੱਡ ਦਿੱਤਾ ਤੇ ਕਹਿ ਦਿੱਤਾ ਕਿ ਜਿੰਨਾਂ ਚਿਰ ਮਾਸਟਰ ਜੀ ਪਿੰਜਰੇ ਵਿਚ ਰਹਿਣਗੇ, ਮੈਂ ਵੀ ਕੁਝ ਨਹੀਂ ਖਾਵਾਂਗਾ। ਮਹੀਨੇ ਪਿੱਛੋਂ ਬਾਕੀ ਰਾਜਸੀ ਕੈਦੀਆਂ ਨੇ ਵੀ ਭੁੱਖ ਹੜਤਾਲ ਕਰ ਦਿੱਤੀ ਤੇ ਅਖੀਰ ੨੯ ਨਵੰਬਰ ੧੯੨੧ ਨੂੰ ਮਾਸਟਰ ਜੀ ਨੂੰ ਪਿੰਜਰੇ ਵਿੱਚੋਂ ਕੱਢਿਆ ਗਿਆ। ਮਾਸਟਰ ਜੀ ਬਾਕੀ ਦੀ ਸਾਰੀ ਉਮਰ ਸਿਹਤਵਾਨ ਨਹੀਂ ਹੋ ਸਕੇ ਤੇ ਉਹਨਾਂ ਨੂੰ ਸਿਵਾਏ ਚੌਲਾਂ ਦੀ ਪਿਛ ਦੇ ਕੁਝ ਵੀ ਹਜ਼ਮ ਨਹੀਂ ਸੀ ਹੁੰਦਾ। (ਹਵਾਲਾ: "ਜੀਵਨੀ ਗ਼ਦਰੀ ਬਾਬਾ ਸ਼ਹੀਦ ਮਾ: ਊਧਮ ਸਿੰਘ ਕਸੇਲ", ਚਰੰਜੀ ਲਾਲ ਕੰਗਣੀਵਾਲ, ਪੰਨਾ ੪੬)

# ਫੋਕੀ ਫੂੰ ਫਾਂ



ਡਾ: ਹਰਸ਼ਿੰਦਰ ਕੌਰ, ਐਮ ਡੀ,

ਮੈਂ ਇਕ ਬਹੁਤ ਗ਼ਰੀਬ ਟੱਬਰ ਨੂੰ ਨੇੜਿਓਂ ਜਾਣਦੀ ਹਾਂ। ਜਦੋਂ ਮੈਂ ਛੋਟੀ ਹੁੰਦੀ ਸੀ ਉਦੋਂ ਤੋਂ ਹੀ ਉਸ ਘਰ ਦੀ ਇਕ ਔਰਤ ਸਾਡੇ ਘਰ ਕੰਮ ਕਰਨ ਆਉਂਦੀ ਹੁੰਦੀ ਸੀ। ਮੇਰੇ ਮੰਮੀ ਉਸਨੂੰ ਨਾਲ ਹੀ ਬਿਠਾ ਕੇ ਖਾਣਾ ਖੁਆਉਂਦੇ ਤੇ ਉਸਦੇ ਨਾਲ ਹੀ ਲੱਗ ਕੇ ਝਾੜ ਪੂੰਝ ਕਰਿਆ ਕਰਦੇ। ਮੈਨੂੰ ਮੰਮੀ ਉਸ ਕੰਮ ਵਾਲੀ ਨੂੰ ਕਦੇ 'ਮਾਈ' ਕਹਿ ਕੇ ਬੁਲਾਉਣ ਹੀ ਨਹੀਂ ਦਿੰਦੇ ਸਨ। ਇਸੇ ਲਈ ਮੇਰੇ ਕੋਲੋਂ ਮਾਸੀ ਕਹਾਉਣਾ ਸ਼ੁਰੂ ਕਰਵਾਇਆ। ਮੈਨੂੰ ਇਹ ਜਚਦਾ ਨਹੀਂ ਸੀ। ਮੇਰੇ ਮੰਮੀ ਨੇ ਨਾ ਕਦੇ ਬਹਿਸ ਕੀਤੀ ਸੀ ਤੇ ਨਾ ਹੀ ਕੋਈ ਗੱਲ ਮੇਰੇ ਉੱਤੇ ਠੋਸੀ ਸੀ। ਉਨ੍ਹਾਂ ਨੇ ਮੈਨੂੰ ਜਿਨੀਆਂ ਵੀ ਸੇਧਾਂ ਦਿੱਤੀਆਂ, ਉਹ ਮੈਨੂੰ ਨਾਲ ਲਿਜਾ ਕੇ ਹਕੀਕਤ ਵਿਖਾ ਕੇ ਆਪ ਸੋਚਣ ਅਤੇ ਫੈਸਲਾ ਲੈਣ ਲਈ ਹੀ ਝੰਜੋੜਿਆ।

ਇਕ ਦਿਨ ਸਵੇਰੇ ਗੁਰਦੁਆਰੇ ਮੈਂ ਉਨ੍ਹਾਂ ਨਾਲ ਹੀ ਗਈ ਤਾਂ ਉੱਥੇ ਇਕ ਅੰਗਹੀਣ ਬੰਦਾ ਬੈਠਾ ਵੇਖਿਆ ਜੋ ਜਨਮ ਸਮੇਂ ਤੋਂ ਹੀ ਅਜਿਹਾ ਸੀ। ਮੇਰੇ ਮੰਮੀ ਨੇ ਰਤਾ ਕੁ ਇਸ਼ਾਰਾ ਉਸ ਵਲ ਕਰ ਕੇ ਕਿਹਾ, " ਤੇਰੇ ਖ਼ਿਆਲ ਨਾਲ ਰਬ ਦਾ ਸ਼ੁਕਰ ਕਰਨਾ ਚਾਹੀਦਾ ਹੈ ਕਿ ਨਹੀਂ? ਅਜਿਹਾ ਕੁੱਝ ਤੇਰੇ ਨਾਲ ਵੀ ਵਾਪਰ ਸਕਦਾ ਸੀ। " ਮੇਰੀ ਪਿਠ ਉੱਤੇ ਹਲਕੀ ਕੰਬਣੀ ਜਿਹੀ ਮਹਿਸੂਸ ਹੋਈ। ਓਦੋਂ ਮੇਰੀ ਉਮਰ ਅੱਠ ਕੁ ਵਰ੍ਹਿਆਂ ਦੀ ਹੀ ਹੋਵੇਗੀ।

ਗੁਰਦੁਆਰੇ ਤੋਂ ਬਾਹਰ ਨਿਕਲ ਕੇ ਕੋਨੇ ਉੱਤੇ ਖੜੀ ਇਕ ਮੰਗਣ ਵਾਲੀ ਔਰਤ ਦੇ ਕੁੱਛੜ ਅਸਲੋਂ ਨੰਗਾ ਬੱਚਾ ਚੁੱਕਿਆ ਹੋਇਆ ਵਿਖਾ ਕੇ ਮੇਰੀ ਮੰਮੀ ਨੇ ਫੇਰ ਸਵਾਲੀਆ ਨਜ਼ਰਾਂ ਨਾਲ ਤਕ ਕੇ ਮੈਨੂੰ ਪੁੱਛਿਆ, " ਤੇਰੇ ਤੇ ਇਸ ਗ਼ਰੀਬ ਬੱਚੇ ਵਿਚ ਏਨਾ ਹੀ ਫ਼ਰਕ ਹੈ ਕਿ ਤੂੰ ਸਾਡੇ ਘਰ ਜੰਮ ਪਈ ਤੇ ਉਹ ਉਸਦੇ ਕੁੱਖੋਂ ਜੰਮਿਆ। ਰਬ ਦਾ ਸ਼ੁਕਰ ਨਹੀਂ ਕਰੇਂਗੀ? "

ਮੈਂ ਝਟ ਪਿਛਾਂਹ ਗੁਰਦੁਆਰਾ ਸਾਹਿਬ ਵੱਲ ਤਕ ਕੇ ਸਿਰ ਝੁਕਾ ਕੇ ਅੱਖਾਂ ਬੰਦ ਕਰ ਕੇ ਕਿੰਨੀ ਵਾਰ ਰਬ ਦਾ ਧੰਨਵਾਦ ਕੀਤਾ।

ਸਬੱਬ ਨਾਲ ਕੁੱਝ ਦਿਨਾਂ ਬਾਅਦ ਮੈਂ ਆਪਣੇ ਮੰਮੀ ਪਾਪਾ ਨਾਲ ਪਿੰਗਲਵਾੜੇ ਗਈ। ਉਸ ਵੇਲੇ ਮੇਰੇ ਮੰਮੀ ਕੁੱਝ ਨਹੀਂ ਬੋਲੇ। ਸਿਰਫ਼ ਮੇਰੇ ਵਲ ਤੱਕਿਆ ਫੇਰ ਨਜ਼ਰਾਂ ਪਿੰਗਲਵਾੜੇ ਦੇ ਅੰਦਰ ਰਹਿ ਰਹੇ ਲੋਕਾਂ ਵਲ ਘੁਮਾਈਆਂ ਤੇ ਮੰਮੀ ਦੀਆਂ ਅੱਖਾਂ ਵਿੱਚੋਂ ਮੈਂ ਪੜ੍ਹ ਲਿਆ ਕਿ ਉਹ ਕੀ ਕਹਿਣਾ ਚਾਹੁੰਦੇ ਸਨ। ਮੈਂ ਫੇਰ ਰਬ ਦਾ ਸ਼ੁਕਰ ਕਰਨਾ ਸ਼ੁਰੂ ਕਰ ਦਿੱਤਾ।

ਫ਼ਰਕ ਇਹ ਪਿਆ ਕਿ ਜਿਸ ਕੰਮ ਕਰਨ ਵਾਲੀ ਔਰਤ ਨੂੰ ਮੈਂ ਮਾਸੀ ਕਹਿਣਾ ਪਸੰਦ ਨਹੀਂ ਸੀ ਕਰਦੀ, ਉਸਨੂੰ ਮਨੋਂ ' ਮਾਸੀ ਜੀ ' ਕਹਿਣਾ ਸ਼ੁਰੂ ਕਰ ਦਿੱਤਾ। ਮੇਰੀ ਸੋਚ ਵਿਚ ਬਦਲਾਓ ਇਹ ਆਇਆ ਕਿ ਇਨਸਾਨ ਭਾਵੇਂ ਕੋਈ ਕੰਮ ਕਰਦਾ ਹੋਵੇ, ਉਸਦੀ ਇੱਜ਼ਤ ਜ਼ਰੂਰ ਕਰਨੀ ਹੈ। ਇਨਸਾਨ ਦੀ ਨਿਮਰਤਾ ਹੀ ਉਸਦਾ ਗਹਿਣਾ ਹੈ। ਪਹਿਰਾਵਾ ਜਾਂ ਪੈਸਾ ਏਨੀ ਮਹੱਤਾ ਨਹੀਂ ਰਖਦਾ।

ਮੇਰੇ ਮਾਪਿਆਂ ਦੇ ਵਿਚਾਰ ਮੇਰੀ ਸੋਚ ਵਿਚ ਪਕਿਆਈ ਭਰਦੇ ਰਹੇ।

ਮੇਰੀ ਉਹੀ ' ਮਾਸੀ ' ਹਾਲੇ ਵੀ ਜ਼ਿੰਦਾ ਹੈ ਤੇ ਮੈਨੂੰ ਮਾਂ ਵਾਂਗ ਅੱਜ ਵੀ ਛਾਤੀ ਨਾਲ ਲਾਉਂਦੀ ਹੈ ਪਰ ਮੈਨੂੰ ਹੁਣ ਕਦੇ ਉਸਦੇ ਮੈਲੇ



*ਸ੍ਰੀ ਸਤਿਗੁਰੂ ਡਾ. ਹਰਸ਼ਿੰਦਰ ਕੌਰ ਨੂੰ ਆਸ਼ੀਰਵਾਦ ਬਖਸ਼ਦੇ ਹੋਏ*

ਤੇ ਪਾਟੇ ਕਪੜਿਆਂ ਵਿੱਚੋਂ ਬੋ ਨਹੀਂ ਆਉਂਦੀ। ਮੇਰੇ ਬੱਚਿਆਂ ਨੂੰ ਉਸਨੇ ਇਜ ਪਾਲਿਆ ਕਿ ਜੇ ਮੇਰੇ ਮੰਮੀ ਜੀਉਂਦੇ ਹੁੰਦੇ ਤਾਂ ਯਕੀਨਨ ਇਜ ਹੀ ਪਾਲਦੇ। ਉਸਨੇ ਨਾਨੀ ਦੀ ਕਮੀ ਮੇਰੇ ਬੱਚਿਆਂ ਨੂੰ ਕਦੇ ਮਹਿਸੂਸ ਨਹੀਂ ਹੋਣ ਦਿੱਤੀ।

ਇਹ ਵਖਰੀ ਗੱਲ ਹੈ ਕਿ ਦੇਸ ਵਿਚ ਰਾਖਵਾਂਕਰਨ ਹੋਣ ਦੇ ਬਾਵਜੂਦ ਉਨ੍ਹਾਂ ਦੀਆਂ ਤਿੰਨ ਪੁਸ਼ਤਾਂ ਝਾੜੂ ਹੀ ਮਾਰ ਰਹੀਆਂ ਹਨ ਤੇ ਮੇਰੇ ਵੱਲੋਂ ਕਾਫੀ ਮਾਲੀ ਮਦਦ ਦੇਣ ਦੇ ਬਾਵਜੂਦ ਉਨ੍ਹਾਂ ਦਾ ਕੋਈ ਬੱਚਾ ਪੜ੍ਹਨਾ ਨਹੀਂ ਚਾਹੁੰਦਾ। ਉਨ੍ਹਾਂ ਦੇ ਟੱਬਰ ਦੇ ਸਾਰੇ ਮੁੰਡੇ ਆਪਣੇ ਆਂਢੀ ਗੁਆਂਢੀਆਂ ਦੀ ਤਰ੍ਹਾਂ ਔਰਤਾਂ ਦੀ ਕਮਾਈ ਉੱਤੇ ਰਾਤਾਂ ਨੂੰ ਸ਼ਰਾਬਾਂ ਪੀਂਦੇ ਹਨ ਜਾਂ ਹੋਰ ਨਸ਼ਾ ਕਰਦੇ ਹਨ ਤੇ ਲਹੂ ਦੀਆਂ ਉਲਟੀਆਂ ਕਰ ਕੇ, ਜਿਗਰ ਫੇਲ੍ਹ ਕਰਵਾ ਕੇ ਮਰਦੇ ਜਾ ਰਹੇ ਹਨ।

ਇਹਦਾ ਹਲ ਕੀ ਹੋ ਸਕਦਾ ਹੈ, ਪਤਾ ਨਹੀ। ਮੈਂ ਵਾਪਸ ਉਸੇ ਮੁੱਦੇ ਉੱਤੇ ਆਉਂਦੀ ਹਾਂ।

ਡਾਕਟਰ ਬਣਨ ਤੋਂ ਬਾਅਦ ਜਿੰਨੇ ਦਰਜਾ ਚਾਰ ਕਰਮਚਾਰੀ ਮੇਰੇ ਹੇਠਾਂ ਕੰਮ ਕਰਦੇ ਰਹੇ ਹਨ ਜਾਂ ਕਰ ਰਹੇ ਹਨ, ਅੱਜ ਤਕ ਵੀ ਮੈਂ ਉਨ੍ਹਾਂ ਨੂੰ ਬਰਾਬਰ ਦੀ ਕੁਰਸੀ ਉੱਤੇ ਬਿਠਾ ਕੇ ਹੀ ਗੱਲ ਕੀਤੀ ਹੈ।

ਵਿਕਸਿਤ ਦੇਸਾਂ ਵਿਚ ਵਸਦਿਆਂ ਦੀ ਵੀ ਇਹੀ ਸੋਚ ਹੈ ਕਿ ਕੋਈ ਇਨਸਾਨ ਆਪਣੇ ਕੰਮ ਸਦਕਾ ਉੱਚਾ ਨੀਵਾਂ ਨਹੀਂ ਹੁੰਦਾ ਬਲਕਿ ਜਿੰਨੀ ਉੱਚੀ ਪਦਵੀ, ਓਨੀ ਵਧ ਨਿਮਰਤਾ!

ਹਰ ਕਿਸੇ ਦੇ ਵਿਚਾਰ ਮੇਲ ਖਾਂਦੇ ਹੋਣ ਜਾਂ ਹਰ ਜਣਾ ਇਕ ਦੂਜੇ ਦੀ ਸੋਚ ਨਾਲ ਸਹਿਮਤ ਹੋਵੇ, ਇਹ ਵੀ ਸੰਭਵ ਨਹੀਂ। ਏਸੇ ਬਾਰੇ ਹੀ ਮੈਂ ਅੱਗੇ ਗਲ ਕਰਨ ਲੱਗੀ ਹਾਂ।

ਉਸ ਦਿਨ ਮੀਂਹ ਪੈ ਕੇ ਹਟਿਆ ਸੀ। ਮੈਂ ਇਸ ਡਰ ਖੁਣੋਂ ਕਿ ਫਰਸ਼ ਉੱਤੋਂ ਤੁਰਦਿਆਂ ਕੋਈ ਫਿਸਲ ਨਾ ਜਾਏ, ਵਿਹੜੇ ਵਿਚ ਝਾੜੂ ਮਾਰਨਾ ਸ਼ੁਰੂ ਕਰ ਦਿੱਤਾ। ਏਨੇ ਨੂੰ ਬਾਹਰ ਇਕ ਮਰਸੀਡੀਜ਼ ਕਾਰ ਵਿੱਚੋਂ ਅਰਮਾਨੀ ਦੀਆਂ ਐਨਕਾਂ ਲਾਈ, ਗੁੱਟ 'ਤੇ ਰੋਲੈਕਸ ਦੀ ਘੜੀ ਸਜਾਈ, ਰੀਡ ਐਂਡ ਟੇਲਰ ਦਾ ਸੂਟ ਪਾਈ, ਜਿਸਦੀ ਜੇਬ ਵਿਚ ਮੌਂਟ ਬਲੈਂਕ ਦਾ ਪੈਨ ਸੀ ਤੇ ਪੈਰਾਂ ਵਿਚ ਗੁੱਚੀ ਦੀਆਂ ਜੁੱਤੀਆਂ ਪਾਈ ਬੰਦਾ ਉਤਰਿਆ। ਉਸਦੇ ਡਰਾਈਵਰ ਨੇ ਅਗਾਂਹ ਹੋ ਕੇ ਸਾਡਾ ਬੂਹਾ ਖੋਲ੍ਹ ਕੇ ਮੈਨੂੰ ਪੁੱਛਿਆ, " ਬੀਬੀ, ਡਾਕਟਰ ਸਾਹਿਬ ਘਰ ਹੈਗੇ? ਸਾਹਿਬ ਮਿਲਣ ਆਏ ਨੇ।"

ਮੈਂ ਹੱਥ ਵਿਚ ਝਾੜੂ ਫੜੀ ਉੱਠ ਖੜੀ ਹੋਈ ਤੇ ਪੁੱਛਿਆ, " ਕੀ ਕੰਮ ਹੈ? "

ਉਹ ਸਾਹਿਬ ਏਨੇ ਨੂੰ ਦਰਵਾਜ਼ੇ ਵਿਚ ਪਹੁੰਚ ਗਏ ਤੇ ਖੁਸ਼ਕ ਜਿਹੀ ਅਵਾਜ਼ ਵਿਚ ਬੋਲੇ, " ਬੀਬੀ ਅੰਦਰ ਜਾ ਤੇ ਡਾ. ਹਰਸ਼ਿੰਦਰ ਨੂੰ ਕਹਿ ਪ੍ਰਧਾਨ ਸਾਹਿਬ ਮਿਲਣ ਆਏ ਨੇ।"

ਮੈਂ ਅਦਬ ਨਾਲ ਕਿਹਾ, " ਦੱਸੋ ਜੀ ਮੈਂ ਹੀ ਡਾ. ਹਰਸ਼ਿੰਦਰ ਕੌਰ ਹਾਂ।"

ਉਸਨੇ ਘਿਣ ਜਿਹੀ ਨਾਲ ਮੇਰੇ ਵੱਲ ਤੱਕਿਆ। ਮੈਂ ਗੋਡਿਆਂ ਤਕ ਸਲਵਾਰ ਟੁੰਗੀ ਹੋਈ ਸੀ। ਹੱਥ ਪੈਰ ਮੇਰੇ ਲਿਬੜੇ ਹੋਏ ਸਨ ਤੇ ਝਾੜੂ ਚੁੱਕ ਕੇ ਖੜੀ ਸੀ। ਉਸ ਡਰਾਈਵਰ ਵਲ ਤਕ ਕੇ ਕਿਹਾ, " ਸ਼ਾਇਦ ਗ਼ਲਤ ਘਰ ਵਿਚ ਆ ਗਏ ਹਾਂ। ਅੱਗੋਂ ਪਤਾ ਕਰਦੇ ਹਾਂ।"

ਏਨਾ ਕਹਿ ਕੇ ਉਹ ਚਲੇ ਗਏ।

ਮੈਂ ਆਪਣਾ ਕੰਮ ਜਾਰੀ ਰੱਖਿਆ ਤੇ ਦਰਵਾਜ਼ੇ ਦੇ ਬਾਹਰ ਵੀ ਇਕੱਠਾ ਹੋਇਆ ਪਾਣੀ ਅਗਾਂਹ ਕਰਨ ਲਗ ਪਈ। ਉਹ ਕਾਰ ਵਾਪਸ ਗਲੀ ਵਿੱਚੋਂ ਲੰਘਦੇ ਹੋਏ ਏਨੀ ਤੇਜ਼ੀ ਨਾਲ ਲੰਘੀ ਕਿ ਮੇਰੇ ਉੱਤੇ ਕੁੱਝ ਚਿੱਕੜ ਦੇ ਛਿੱਟੇ ਵੀ ਪੈ ਗਏ।

ਮੈਂ ਸਫਾਈ ਮੁਕਾ ਕੇ ਅੰਦਰ ਜਾ ਕੇ ਨਹਾ ਕੇ ਕਪੜੇ ਬਦਲ ਲਏ। ਘੰਟੇ ਕੁ ਬਾਅਦ ਇਕ ਫ਼ੋਨ ਆਇਆ ਕਿ ਡਾ.ਹਰਸ਼ਿੰਦਰ ਕੌਰ ਘਰ ਹਨ? ਮੈਂ ਜਵਾਬ ਦਿੱਤਾ, " ਜੀ ਹਾਂ ਮੈਂ ਘਰ ਹੀ ਹਾਂ। " ਉਧਰੋਂ ਕੋਈ ਬੋਲਿਆ ਕਿ ਪ੍ਰਧਾਨ ਜੀ ਮਿਲਣਾ ਚਾਹੁੰਦੇ ਸਨ, ਘਰ ਦਾ ਪਤਾ ਸਮਝਾਓ।

ਜਦੋਂ ਮੈਂ ਪਤਾ ਸਮਝਾਇਆ ਤਾਂ ਅੱਗੋਂ ਉਹ ਬੰਦਾ ਬੋਲਿਆ, " ਤੁਹਾਡੀ ਕੰਮ ਵਾਲੀ ਬਹੁਤ ਬਦਤਮੀਜ਼ ਹੈ। ਏਸੇ ਘਰ ਅਸੀਂ ਹੁਣੇ ਆਏ ਸੀ ਤਾਂ ਤੁਹਾਡੀ ਕੰਮ ਵਾਲੀ ਆਪਣੇ ਆਪ ਨੂੰ ਡਾ. ਹਰਸ਼ਿੰਦਰ ਦੱਸਣ ਲੱਗ ਪਈ। ਤੁਹਾਨੂੰ ਅੰਦਰ ਸੁਣੇਹਾ ਦਿੱਤਾ ਹੀ ਨਹੀਂ।"

ਮੈਨੂੰ ਝਟ ਸਮਝ ਆ ਗਈ ਕਿਸਦਾ ਫ਼ੋਨ ਸੀ। ਮੈਂ ਕਿਹਾ ਆਪਣੇ



*ਬਜ਼ੁਰਗਾਂ ਦੀ ਖਾਸ ਬੇਨਤੀ*

ਸਾਹਬ ਨੂੰ ਫ਼ੋਨ ਦਿਓ ਮੈਂ ਗੱਲ ਕਰਨੀ ਹੈ। ਜਦੋਂ ਉਹ ਫ਼ੋਨ ਉੱਤੇ ਬੋਲੇ ਤਾਂ ਬੜੇ ਅਦਬ ਨਾਲ ਮੈਨੂੰ ਸੰਬੋਧਨ ਕਰਕੇ ਕਹਿਣ ਲੱਗੇ ਕਿ ਮੇਰੇ ਦੋਸਤ ਨੇ ਕਨੇਡਾ ਤੋਂ ਤੁਹਾਡੇ ਲਈ ਕੁੱਝ ਸਮਾਨ ਤੇ ਸੁਣੇਹਾ ਭੇਜਿਆ ਹੈ ਤੇ ਕਿਹਾ ਸੀ ਪੂਰੀ ਇੱਜ਼ਤ ਨਾਲ ਉਨ੍ਹਾਂ ਘਰ ਆਪ ਪਹੁੰਚਾ ਕੇ ਆਇਓ।

ਮੈਂ ਕਿਹਾ ਮੈਂ ਆਪਣੀ ਕੰਮ ਵਾਲੀ ਵੱਲੋਂ ਮੁਆਫ਼ੀ ਮੰਗਦੀ ਹਾਂ। ਤੁਸੀਂ ਉਸਨੂੰ ਪਛਾਣਿਆ ਨਹੀਂ ਪਰ ਉਹ ਤੁਹਾਨੂੰ ਪਛਾਣ ਗਈ ਸੀ। ਫਿਰ ਮੈਂ ਉਸਨੂੰ ਦੱਸਿਆ ਕਿ ਮੈਂ ਹੀ ਆਪਣੇ ਘਰ ਦੀ ਸਫਾਈ ਕਰ ਰਹੀ ਸੀ। ਉਸਨੂੰ ਸ਼ਰਮਿੰਦਗੀ ਮਹਿਸੂਸ ਹੋਈ ਜਾਂ ਮੈਨੂੰ ਬਹੁਤ ਨੀਵੀਂ ਪੱਧਰ ਦਾ ਸੋਚ ਲਿਆ ਗਿਆ, ਪਰ ਉਹ ਆਪ ਮੇਰੇ ਕੋਲ ਦੁਬਾਰਾ ਨਹੀਂ ਆਇਆ। ਉਸਦਾ ਡਰਾਈਵਰ ਮੇਰੇ ਕੋਲ ਸਮਾਨ ਅਪੜਾ ਗਿਆ ਤੇ ਮੇਰੇ ਪੁੱਛਣ ਉੱਤੇ ਉਸਨੇ ਦੱਸਿਆ ਕਿ ਉਸਦਾ ਸਾਹਿਬ ਦੋ ਸਾਲ ਪਹਿਲਾਂ ਹੀ ਪ੍ਰਧਾਨ ਬਣਿਆ ਹੈ ਤੇ ਉੱਪਰੀ ਕਮਾਈ ਏਨੀ ਹੈ ਕਿ ਉਸਤੋਂ ਸਾਂਭੀ ਨਹੀਂ ਜਾਂਦੀ। ਪ੍ਰਧਾਨ ਬਣਨ ਤੋਂ ਪਹਿਲਾਂ ਉਹ ਵੀ ਦੋ ਕਮਰਿਆਂ ਦੇ ਨਿੱਕੇ ਜਿਹੇ ਕਿਰਾਏ ਦੇ ਘਰ ਵਿਚ ਰਹਿੰਦਾ ਸੀ।

ਯਾਨੀ ਪੈਸੇ ਦੀ ਚਕਾਚੌਂਧ ਵਿਚ ਇਨਸਾਨ ਦੀ ਪਛਾਣ ਕਿਧਰੇ ਗੁੰਮ ਗਈ! ਅਜਿਹੇ ਬੰਦੇ ਨੂੰ ਕੋਈ ਕੀ ਸਮਝਾਏ ਕਿ ਗੁੱਸਾ ਤਾਂ ਕਮਜ਼ੋਰ ਬੰਦੇ ਦਾ ਦੋਧਾਰੀ ਹਥਿਆਰ ਹੁੰਦਾ ਹੈ ਜੋ ਦੂਜੇ ਉੱਤੇ ਘਟ ਤੇ ਆਪਣੇ ਉੱਤੇ ਜ਼ਿਆਦਾ ਵਾਰ ਕਰਦਾ ਹੈ। ਦੂਜੇ ਪਾਸੇ ਬੁਲੰਦ ਸਖਸ਼ੀਅਤ ਦਾ ਹਥਿਆਰ ਹੁੰਦਾ ਹੈ ਉਸਦੀ ਨਿਮਰਤਾ ਅਤੇ ਠੰਡੇ ਦਿਮਾਗ ਨਾਲ ਸੋਚ ਕੇ ਕਦਮ ਪੁੱਟਣਾ।

ਸਾਡੀ ਸੋਚ ਵਿਚ ਵਾਕਈ ਕੁੱਝ ਵਿਗਾੜ ਪੈ ਚੁੱਕਿਆ ਹੈ। ਇਨਸਾਨ ਦੇ ਪਹਿਰਾਵੇ ਨੂੰ ਅਸੀਂ ਕਾਫੀ ਤਰਜੀਹ ਦਿੰਦੇ ਹਾਂ। ਬਿਲਕੁਲ ਉਸੇ ਤਰ੍ਹਾਂ ਅਸੀਂ ਇੱਜ਼ਤ ਵੀ ਬੰਦੇ ਨੂੰ ਉਸਦੀ ਆਕੜ, ਰੋਹਬ ਤੇ ਰੁਤਬੇ ਦੇ ਹਿਸਾਬ ਨਾਲ ਹੀ ਦਿੰਦੇ ਹਾਂ।

ਕੋਈ ਬੰਦਾ ਕਿੱਥੇ ਜੰਮਿਆ, ਉਸਨੂੰ ਕੋਈ ਰਾਹ ਦਸੇਰਾ ਮਿਲਿਆ ਜਾਂ ਨਹੀਂ, ਕਿੰਨੇ ਮੌਕੇ ਉਸਨੂੰ ਅਗਾਂਹ ਵਧਣ ਦੇ ਮਿਲ ਸਕੇ, ਕਿੰਨੀ ਮਿਹਨਤ ਉਹ ਕਰ ਸਕਿਆ, ਦੇ ਆਧਾਰ ਉੱਤੇ ਕੋਈ ਇਨਸਾਨ ਕਿਸਤਰ੍ਹਾਂ ਆਪਣੀ ਰੋਜ਼ੀ ਰੋਟੀ ਦਾ ਪ੍ਰਬੰਧ ਕਰ ਰਿਹਾ ਹੈ, ਉਸੇ ਉੱਤੇ ਅਸੀਂ ਆਪਣੇ ਮਨ ਵਿਚ ਅਜਿਹੇ ਆਦਮੀ ਲਈ ਇੱਜ਼ਤ ਦੀ ਪਧੱਰ ਬਣਾ ਲੈਂਦੇ ਹਾਂ ਕਿ ਉਸ ਅੱਗੇ ਧੌਣ ਆਕੜੀ ਰਖਣੀ ਹੈ ਜਾਂ ਝੁਕਾਉਣੀ ਹੈ।

ਕੇਰਲ, ਬੰਗਲੌਰ ਵਿਚ ਤਾਂ ਲੋਕ ਚੱਪਲਾਂ ਪਾ ਕੇ, ਵਾਲ ਸਿੱਧੇ ਵਾਹ ਕੇ, ਤੜਕ ਭੜਕ ਤੋਂ ਬਗੈਰ ਆਮ ਜਿਹੇ ਕਪੜੇ ਪਾ ਕੇ ਯੂਨੀਵਰਸਿਟੀਆਂ, ਕਾਲਜਾਂ ਵਿਚ ਪੜ੍ਹਨ ਤੁਰੇ ਹੁੰਦੇ ਹਨ ਤੇ ਆਪਣੇ ਆਲੇ ਦੁਆਲੇ ਦੀ ਸਫ਼ਾਈ ਆਪ ਹੀ ਕਰਨ ਵਿਚ ਯਕੀਨ ਰਖਦੇ ਹਨ। ਮਦਰਾਸ ਵਿਚ ਵੀ ਕੁੱਝ ਕਾਲਜਾਂ ਵਿਚ ਮੈਂ ਅਜਿਹਾ ਹੀ ਹਾਲ ਵੇਖਿਆ।

ਵਿਕਸਿਤ ਦੇਸ਼ਾਂ ਵਿਚ ਤਾਂ ਬੇਹਿਸਾਬ ਲੱਦੇ ਹੋਏ ਗਹਿਣੇ ਤੇ ਅਮੀਰੀ ਵਿਖਾਉਣ ਦੇ ਭੱਦੇ ਤਰੀਕੇ ਦਿਸਦੇ ਹੀ ਨਹੀਂ। ਜਿੰਨਾ ਇਨਸਾਨ ਪੜ੍ਹ ਲਿਖ ਜਾਏ ਜਾਂ ਉੱਚੀ ਪਦਵੀ ਉੱਤੇ ਪਹੁੰਚ ਜਾਏ, ਓਨੀ ਹੀ ਹਲੀਮੀ ਵਧ ਤੇ ਪਹਿਰਾਵਾ ਸਾਦਾ ਹੁੰਦਾ ਜਾਂਦਾ ਹੈ।

ਆਫਿਸ ਦੀ ਸਫਾਈ ਕਰ ਕੇ ਜਾਣ ਲੱਗਿਆਂ ਸਫਾਈ ਸੇਵਕ ਨਾਲ ਕੰਪਨੀ ਦੇ ਅਫਸਰ ਨੂੰ ਹੱਥ ਮਿਲਾ ਕੇ ' ਹਾਏ ਜੌਨ ! ਐਵਰੀਥਿੰਗ ਓ. ਕੇ ? " ਕਹਿ ਕੇ ਸੰਬੋਧਨ ਕਰਦਿਆਂ ਮੈਂ ਆਪ ਵੇਖਿਆ ਹੈ। ਸਾਡੇ ਕਿੰਨੇ ਕੁ ਅਫਸਰ ਅਜਿਹਾ ਵਿਹਾਰ ਕਰਦੇ ਹਨ?

ਪੰਜਾਬੀਆਂ ਨੂੰ ਖੁੱਲਾ ਖਾਣ ਪੀਣ ਦਾ ਸ਼ੌਕ ਤਾਂ ਹੈ ਹੀ ਪਰ ਅਮੀਰੀ ਵਿਖਾਉਣ ਦਾ ਬੜਾ ਚਾਅ ਹੁੰਦਾ ਹੈ। ਮਹਿੰਗੀ ਕਾਰ, ਮਹਿੰਗੀ ਘੜੀ, ਮਹਿੰਗੇ ਕਪੜੇ, ਐਨਕਾਂ ਆਦਿ ਨਾਲ ਤਨ ਢਕ

ਅਸੀਂ ਆਪਣੇ ਆਪ ਨੂੰ ਉੱਚਾ ਸਾਬਤ ਕਰਦਿਆਂ ਬਾਕੀਆਂ ਨੂੰ ਨੀਵੇਂ ਪਧੱਰ ਉੱਤੇ ਧਰ ਛਡਦੇ ਹਾਂ ਤੇ ਦਿਮਾਗ਼ ਵਿੱਚੋਂ ਇੱਜ਼ਤ ਕਰਨ ਦੀ ਜਾਚ ਮਨਫ਼ੀ ਹੋ ਜਾਂਦੀ ਹੈ।

ਆਮ ਵੇਖਿਆ ਗਿਆ ਹੈ ਕਿ ਜਿਵੇਂ ਫੈਸ਼ਨ ਬਦਲਦਾ ਹੈ, ਉਵੇਂ ਹੀ ਇਨਸਾਨ ਦੀ ਸੋਚ ਤੇ ਨਜ਼ਰੀਆ ਵੀ ਬਦਲਦਾ ਜਾਂਦਾ ਹੈ ਤੇ ਉਂਨੀਵੀਂ ਤੇ ਇੱਕੀਵੀਂ ਸਦੀ ਵਿਚਲੀ ਸੋਚ ਦਾ ਅੰਤਰ ਸਪਸ਼ਟ ਦਿਸਣ ਲੱਗ ਪੈਂਦਾ ਹੈ। ਜਦੋਂ ਪੱਛਮੀ ਪਹਿਰਾਵੇ ਜਾਂ ਸੱਭਿਆਚਾਰ ਨੂੰ ਅਸੀਂ ਆਪਣੇ ਆਪ ਨੂੰ ਅਗਾਂਹ ਵਧੂ ਸਾਬਤ ਕਰਨ ਲਈ ਅਪਣਾਉਂਦੇ ਹਾਂ ਤਾਂ ਬਹੁਤ ਸਾਰੀਆਂ ਚੰਗੀਆਂ ਗੱਲਾਂ ਬਿਲਕੁਲ ਨਹੀਂ ਵੇਖਦੇ।

ਵਿਕਸਿਤ ਦੇਸਾਂ ਦਾ ਤਿੰਨ ਵਰ੍ਹਿਆਂ ਦਾ ਬੱਚਾ ਵੀ ਸਮਝਦਾ ਹੈ ਕਿ ਗੰਦ ਖਿਲਾਰਨਾ ਨਹੀਂ ਤੇ ਕੂੜੇਦਾਨ ਵਿਚ ਪਾਉਣਾ ਹੈ। ਸਾਡੇ, ਹੂਟਰਾਂ ਦੀਆਂ ਗੱਡੀਆਂ ਨਾਲ ਘਿਰੇ ਲਾਲ ਬੱਤੀ ਵਾਲੀ ਗੱਡੀ ਵਿਚਲੇ ਬੈਠੇ ਬੰਦੇ ਕਾਲੇ ਸ਼ੀਸ਼ੇ ਨੀਵੇਂ ਕਰਕੇ ਚੌਰਾਹੇ ਵਿਚ ਕੇਲਿਆਂ ਦੀਆਂ ਛਿਲੜਾਂ ਸੁਟ ਜਾਂਦੇ ਹਨ। ਇਹ ਕਿਸਨੂੰ ਕੀ ਸੇਧ ਦੇ ਰਹੇ ਹੁੰਦੇ ਹਨ? ਬਿਨਾਂ ਸਿਫ਼ਾਰਿਸ਼ ਏਥੇ ਕੋਈ ਕੰਮ ਹੁੰਦਾ ਹੀ ਨਹੀਂ।

ਦਿਖ ਵਧੀਆ ਕਰਨ ਅਤੇ ਫੋਕੀ ਇੱਜ਼ਤ ਪਾਉਣ ਸਦਕਾ ਉੱਪਰੀ ਪੈਸੇ ਦੀ ਲੋੜ ਹੁੰਦੀ ਹੈ ਜਿਸ ਲਈ ਹਰ ਵਿੰਗ ਟੇਢ ਵਰਤਿਆ ਜਾਂਦਾ ਹੈ। ਇਸ ਫੋਕੀ ਦਿਖ ਪਿੱਛੇ ਹੋੜ ਲੱਗੀ ਹੋਣ ਸਦਕਾ ਆਮ ਇਨਸਾਨ ਦੀ ਕਦਰ ਹੀ ਖ਼ਤਮ ਹੋ ਗਈ ਹੈ।

ਇਹ ਸਮਝ ਜੇ ਕਿਤੇ ਸਾਨੂੰ ਆ ਜਾਏ ਕਿ ਦੁਨੀਆ ਭਰ ਵਿਚ ਦਿਮਾਗ਼ ਵਾਲੇ ਦੀ ਇਜ਼ਤ ਹੁੰਦੀ ਹੈ, ਤਾਂ ਕਾਫ਼ੀ ਗੱਲਾਂ ਵਿਚ ਫ਼ਰਕ ਪੈ ਸਕਦਾ ਹੈ। ਜਦੋਂ ਤਕ ਅਸੀਂ ਪੈਸੇ ਨੂੰ ਇਨਸਾਨ ਦੇ ਵਜੂਦ ਉੱਤੇ ਅਹਿਮੀਅਤ ਦਿੰਦੇ ਰਹਾਂਗੇ, ਉਦੋਂ ਤਕ ਸਾਡੀ ਸੋਚ ਵਿਚ ਸੁਧਾਰ ਨਹੀਂ ਆ ਸਕਣਾ।

ਦੂਰ ਦੀ ਗੱਲ ਤਾਂ ਕੀ ਕਰਨੀ ਹੋਈ। ਅੱਜਕਲ ਤਾਂ ਕੁੱਝ ਬੱਚੇ ਹੀ ਮਾਪਿਆਂ ਦੇ ਹਲਕੇ ਪਹਿਰਾਵੇ ਕਾਰਣ ਸ਼ਰਮਿੰਦਾ ਮਹਿਸੂਸ ਕਰਦੇ ਹੋਏ ਉਨ੍ਹਾਂ ਨੂੰ ਹੋਰਨਾਂ ਸਾਹਮਣੇ ਆਪਣੇ ਮਾਂ ਜਾਂ ਪਿਓ ਕਹਿਣ ਤੋਂ ਇਨਕਾਰੀ ਹੋ ਜਾਂਦੇ ਹਨ।

ਅਜਿਹਾ ਕੁੱਝ ਸਿਰਫ਼ ਫਿਲਮਾਂ ਵਿਚ ਨਹੀਂ ਹੁੰਦਾ ਬਲਕਿ ਹਕੀਕਤ ਵਿਚ ਵੀ ਵਾਪਰਦਾ ਹੈ। ਮੈਂ ਜਾਣਦੀ ਹਾਂ ਕਿ ਕਲਰਕ ਨੂੰ ਜਿਸਨੇ ਦਿਨ ਰਾਤ ਮਿਹਨਤ ਕਰ ਕੇ ਆਪਣੇ ਪੁੱਤਰ ਨੂੰ ਡਾਕਟਰ ਬਣਾਇਆ। ਉਹੀ ਡਾਕਟਰ ਹਰ ਕਿਸੇ ਅੱਗੇ ਆਪਣੀ ਟੌਹਰ ਬਣਾਉਣ ਲਈ ਆਪਣੇ ਪਿਤਾ ਬਾਰੇ ਝੂਠ ਬੋਲਦਾ ਰਿਹਾ ਕਿ ਉਹ ਬਹੁਤ ਵੱਡੇ ਡਾਕਟਰ ਹਨ ਤੇ ਉਹ ਬਹੁਤ ਅਮੀਰ ਹਨ। ਝੂਠੀ ਅਮੀਰੀ ਵਿਖਾਉਣ ਲਈ ਉਹ ਆਪਣੇ ਪਿਤਾ ਨੂੰ ਨਪੀੜਦਾ ਰਿਹਾ ਜੋ ਕਰਜ਼ੇ ਦੇ ਭਾਰ ਹੇਠ ਦਬ ਕੇ ਰਹਿ ਗਿਆ।

ਇਕ ਵਾਰ ਉਹ ਹਸਪਤਾਲ ਵਿਚ ਕੁੱਝ ਡਾਕਟਰਾਂ ਦੇ ਇੱਕਠ ਵਿਚ ਬੈਠਾ ਸੀ ਕਿ ਉਸਦੀ ਮਾਂ ਸੀਰੀਅਸ ਹਾਲਤ ਵਿਚ ਐਮਰਜੈਂਸੀ ਵਿਚ ਲਿਆਉਂਦੀ ਗਈ। ਉਸਦੇ ਪਿਓ ਨੇ ਐਮਰਜੈਂਸੀ ਵਿਚ ਬੈਠੇ ਡਾਕਟਰਾਂ ਨੂੰ ਆਪਣੇ ਪੁੱਤਰ ਬਾਰੇ ਦੱਸਿਆ ਤਾਂ ਉੱਥੇ ਦਾ ਕਰਮਚਾਰੀ ਝਟ ਇਸ ਡਾਕਟਰ ਕੋਲ ਸੁਣੇਹਾ ਲੈ ਕੇ ਆ ਗਿਆ।

ਇਸ ਡਾਕਟਰ ਨੇ ਫਟ ਝੂਠ ਬੋਲਿਆ ਕਿ ਕੋਈ ਹੋਰ ਹੋਏਗਾ, ਮੇਰੇ ਮਾਪੇ ਤਾਂ ਇੰਗਲੈਂਡ ਘੁੰਮਣ ਗਏ ਹੋਏ ਹਨ।

ਓਦੋਂ ਤਕ ਉਸਦਾ ਪਿਓ ਵੀ ਉੱਥੇ ਹੀ ਪਹੁੰਚ ਗਿਆ। ਉਸਨੇ ਮੈਨੂੰ ਪਛਾਣ ਕੇ ਡਾਕਟਰ ਸਾਹਿਬ ਕਹਿ ਕੇ ਫਤਿਹ ਬੁਲਾਈ। ਇਕਦਮ ਤਾਂ ਮੈਨੂੰ ਪਛਾਣ ਨਹੀਂ ਆਈ ਪਰ ਉਸਨੇ ਯਾਦ ਕਰਵਾਇਆ ਤਾਂ ਚੇਤੇ ਆ ਗਿਆ।

ਉਸਨੇ ਉਸ ਡਾਕਟਰ ਪੁੱਤਰ ਵੱਲ ਇਸ਼ਾਰਾ ਕਰ ਕੇ ਕਿਹਾ, " ਇਹ ਤਾਂ ਕਪੁੱਤ ਸਾਬਤ ਹੋ ਗਿਆ। ਤੁਸੀਂ ਹੀ ਮੇਰੀ ਮਦਦ ਕਰ ਦਿਓ। ਇਹਦੀ ਮਾਂ ਮਰਨ ਕਿਨਾਰੇ ਹੈ ਪਰ ਇਹ ਸਾਨੂੰ ਮਾਪੇ ਮੰਨਣ ਵਿਚ ਵੀ ਸ਼ਰਮ ਮਹਿਸੂਸ ਕਰ ਰਿਹਾ ਹੈ। " ਮੇਰੇ ਸਮੇਤ ਬਾਕੀ ਡਾਕਟਰ ਵੀ ਝਟ ਉਸਦੀ ਮਦਦ ਲਈ ਉਠ ਖੜੇ ਹੋਏ ਪਰ ਉਹ ਕਪੁੱਤ ਡਾਕਟਰ ਫਿੱਕਾ ਜਿਹਾ ਪੈਂਦਾ ਕਹਿੰਦਾ ਰਿਹਾ, " ਇਹ ਝੂਠ ਬੋਲਦਾ ਪਿਆ ਹੈ। "

ਲਾਅਨਤ ਇਹੋ ਜਿਹੇ ਝੂਠ ਫਰੇਬ ਉੱਤੇ ਜਿਹੜਾ ਬਾਹਰੀ ਦਿਖ ਤੇ ਆਪਣੀ ਫੋਕੀ ਸ਼ਾਨ ਬਘਾਰਨ ਉੱਤੇ ਲਾਇਆ ਜਾ ਰਿਹਾ ਹੈ। ਕੁਦਰਤ ਦੀਆਂ ਖੇਡਾਂ ਹਨ ਕਿ ਕੌਣ ਕਿੱਥੇ ਪੈਦਾ ਹੋ ਕੇ ਆਪਣੀ ਲਗਨ ਨਾਲ ਕਿੱਥੇ ਤਕ ਪਹੁੰਚਦਾ ਹੈ। ਜੇ ਬਸ ਇਨਸਾਨ ਦੀ ਕਦਰ ਉਸਦੇ ਲਾਇਕ ਹੋਣ ਕਾਰਣ ਹੋਣ ਲੱਗ ਪਵੇ ਤਾਂ ਮਹਿੰਗੇ ਕਪੜੇ, ਗਹਿਣੇ, ਕਾਰਾਂ ਉੱਤੇ ਖ਼ਰਚਾ ਆਪੇ ਘਟ ਜਾਣਾ ਹੋਇਆ ਤੇ ਨਾਲੋ ਨਾਲ ਵਾਧੂ ਪੈਸੇ ਦੀ ਹੋੜ ਵੀ!

ਇਸ ਤਰ੍ਹਾਂ ਘੱਟੋ ਘਟ ਕੋਈ ਆਪਣੇ ਮਾਂ ਜਾਂ ਪਿਓ ਤੋਂ ਤਾਂ ਮੂੰਹ ਨਾ ਮੋੜੇਗਾ।

ਲਗਦਾ ਮੁਸ਼ਕਲ ਹੈ ਕਿਉਂਕਿ ਇਸ ਪਾਸੇ ਧਿਆਨ ਕਰਨ ਦੀ ਕਿਸੇ ਕੋਲ ਵਿਹਲ ਨਹੀਂ ਹੈ। ਜਦੋਂ ਵਿਕਾਸ ਦਾ ਮੁੱਦਾ ਮੁਫ਼ਤ ਬਿਜਲੀ ਪਾਣੀ ਆਟੇ ਦਾਲ ਤਕ ਸੀਮਤ ਹੋ ਚੁੱਕਿਆ ਹੋਵੇ ਅਤੇ ਅਜ਼ਾਦੀ ਦਾ ਮਤਲਬ ਜਬਰੀ ਜ਼ਮੀਨਾਂ ਖੋਹਣ ਦੀ ਖੁੱਲੀ ਛੁੱਟੀ ਮਿਲ ਗਈ ਸਮਝੀ ਜਾਵੇ, ਤਾਂ ਇਸ ਪਾਸੇ ਵਲ ਕੌਣ ਧਿਆਨ ਦੇ ਸਕੇਗਾ!

*ਬੱਚਿਆਂ ਦੀ ਮਾਹਿਰ,*

*੨੮, ਪ੍ਰੀਤ ਨਗਰ, ਲੋਅਰ ਮਾਲ,*

*ਪਟਿਆਲਾ।*

*ਫੋਨ ਨੰ: ੦੧੭੫-੨੨੧੬੭੮੩*



# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

## ਦੇ

## ਪ੍ਰਕਾਸ਼ ਦਿਵਸ ਦੀਆਂ

# ਲੱਖ-ਲੱਖ ਵਧਾਈਆਂ



ਸ੍ਰੀ ਸਤਿਗੁਰੂ ਜੀ, ਕਲਸੀ ਪਰਿਵਾਰ ਦੇ ਗ੍ਰਹਿ, ਮੋਸ਼ੀ ਤਨਜ਼ਾਨੀਆ ਵਿਖੇ।



ਖੱਬੇਉਂ ਕੰਵਲਪਾਲ ਸਿੰਘ ਤੇ ਬੀਬਾ ਕਰਤਾਰ ਕੌਰ, ਬਿੱਟੂ ਕਲਸੀ, ਕਮਲ ਕੌਰ ਸਪੁੱਤਰੀ ਕੰਵਲਪਾਲ ਸਿੰਘ, ਬਲਬੀਰ ਕੌਰ, ਦਲਜੀਤ ਸਿੰਘ ਕਲਸੀ।

**ਦਲਜੀਤ ਸਿੰਘ ਕਲਸੀ ਪਰਿਵਾਰ ਮੋਸ਼ੀ ਤਨਜ਼ਾਨੀਆ**

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਪ੍ਰਕਾਸ਼ ਉਤਸਵ ਦੀਆਂ ਹਾਰਦਿਕ ਵਧਾਈਆਂ



## ਸ੍ਰੀ ਗੁਰੂ ਹਰੀ ਸਿੰਘ ਕਾਲਜ, ਸ੍ਰੀ ਜੀਵਨ ਨਗਰ, ਜ਼ਿਲ੍ਹਾ ਸਿਰਸਾ

**ਸੁਖਦੇਵ ਸਿੰਘ 'ਸੰਧੂ'**
ਪ੍ਰਧਾਨ, ਪ੍ਰਬੰਧਕ ਕਮੇਟੀ।

**ਹਰਮੀਤ ਸਿੰਘ 'ਸੰਧੂ'**
ਚੇਅਰਮੈਨ, ਮਹਾਂਵਿਦਿਆਲਾ ਸੁਸਾਇਟੀ

**ਡਾ. ਬੂਟਾ ਸਿੰਘ 'ਵਿਰਕ'**
ਪ੍ਰਿੰਸੀਪਲ

**ਜਸਵੰਤ ਸਿੰਘ**
ਉਪ-ਪ੍ਰਧਾਨ, ਪ੍ਰਬੰਧਕ ਕਮੇਟੀ।

**ਰਛਪਾਲ ਸਿੰਘ**
ਜਨਰਲ ਸਕੱਤਰ, ਪ੍ਰਬੰਧਕ ਕਮੇਟੀ

**ਸਮੂਹ ਸਟਾਫ ਅਤੇ ਵਿਦਿਆਰਥੀ**



ਸ੍ਰਿਸ਼ਟੀ ਦੇ ਮਾਲਕ ਅਕਾਲ ਪੁਰਖ ਦੇ ਸਰਗੁਣ ਸਰੂਪ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ੯੨ ਵੇਂ ਪ੍ਰਕਾਸ਼ ਪੁਰਬ ਦੀਆਂ ਸਮੂਹ ਅਮਨ ਦੇ
ਚਾਹਵਾਨਜੀਵਾਂ ਪ੍ਰਤੀ ਪ੍ਰੇਮ ਰੱਖਣ ਵਾਲੇ ਗੁਰਸਿੱਖਾਂ ਨੂੰ ਬੇਅੰਤ ਖੁਸ਼ੀਆਂ

# ਨਾਮਧਾਰੀ ਸਿੱਖ ਸੰਗਤ

## ਸਾਊਥਾਲ- ਯੂ.ਕੇ.

ੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੇ

ਪ੍ਰਕਾਸ਼ ਪੁਰਬ ਦੀਆਂ ਹਾਰਦਿਕ ਵਧਾਈਆਂ



# Namdhari's

**ICE CREAM**

ਨਾਮਧਾਰੀ ਆਈਸ ਕ੍ਰੀਮ



ਜਥੇਦਾਰ ਮਨਜੀਤ ਸਿੰਘ
ਰਾਗੀ



ਹਰਪਾਲ ਸਿੰਘ



ਨਵਨੀਤ ਸਿੰਘ



*The Taste of Quality & Purity*

ਬਜਾਰ ਦਾ ਨਾ ਛਕਨ ਵਾਲੇ ਵੀ ਨਾਮਧਾਰੀ ਆਈਸ ਕ੍ਰੀਮ ਛੱਕ ਸਕਦੇ ਹਨ

ਸੋਧੀਆਂ ਲਈ ਖਾਸ (Flavour) ਬਣਾਏ ਜਾਂਦੇ ਹਨ।

**B-60 Single Story Rameshnagar, Cont :- 09015330383**

# HHB Traders

**Import Export Company**

09313210432, 09910210432

# PAL AIRCONDITIONING INDIA

**A Cold Store Technology**



ਗ਼ਜ਼ਲ ਗਾਇਕੀ ਦੇ ਬਾਦਸ਼ਾ

# ਜਗਜੀਤ ਸਿੰਘ ਦਾ ਸਦੀਵੀ ਵਿਛੋੜਾ



ਉਸਤਾਦ ਹਰਭਜਨ ਸਿੰਘ
ਇੰਗਲੈਂਡ

ਅੱਜ (੧੦-੧੦-੨੦੧੧) ਨੂੰ ਸਵੇਰੇ ੭ ਵਜੇ ਗੁਰਦੇਵ ਸਿੰਘ ਸਰਦਵਾਦਕ ਦਾ ਫੋਨ ਆਇਆ ਕਿ ਹਰਭਜਨ ਯਾਰ ਬੈਡ ਨਿਊਜ਼ ਏ ਜਗਜੀਤ ਸਿੰਘ ਨਹੀ ਰਹੇ। ਇਹ ਗੱਲ ਸੁਣ ਕੇ ਦਿਲ ਨੂੰ ਗਹਿਰਾ ਧੱਕਾ ਲੱਗਾ ਤੇ ਉਸ ਦਿਨ ਸਾਰਾ ਦਿਨ ਹੀ ਮਨ ਬਹੁਤ ਉਦਾਸ ਰਿਹਾ। ਮਨ ਟਿਕ ਹੀ ਨਹੀ ਸੀ ਰਿਹਾ। ਇਸਤਰਾਂ ਲੱਗ ਰਿਹਾ ਸੀ ਜਿਵੇਂ ਕੋਈ ਅਪਨਾ ਬਹੁਤ ਨਜ਼ਦੀਕੀ ਵਿਛੜ ਗਿਆ ਹੋਵੇ।

ਕੋਈ ਵੀ ਕਲਾਕਾਰ ਜੋ ਆਪਣੀ ਕਲਾ ਰਾਹੀਂ ਦੁਨੀਆਂ ਨੂੰ ਦੀਵਾਨਾ ਬਣਾ ਲਵੇ ਉਸਦਾ ਜੋ ਨਾਤਾ ਲੋਕਾਂ ਨਾਲ ਬਣਦਾ ਹੈ ਉਹ ਉਹਨਾਂ ਨੂੰ ਅਪਨੇ ਘਰ ਦਾ ਹੀ ਜੀਅ ਲੱਗਣ ਲੱਗ ਪੈਂਦਾ ਹੈ। ਉਹ ਲੋਕਾਂ ਦੇ ਮਨਾਂ ਤੇ ਰਾਜ ਕਰ ਰਿਹਾ ਹੁੰਦਾ ਹੈ। ਉਹ ਜੋ ਆਪਣੀ ਅਮਿਟ ਛਾਪ ਛੱਡ ਜਾਂਦਾ ਹੈ ਉਸਨੂੰ ਮਿਟਾਉਣਾ ਜਾਂ ਭੁਲਾਉਣਾ ਅਸੰਭਵ ਹੁੰਦਾ ਹੈ।

ਮੈਂ ਜਲਦੀ ਜਲਦੀ ਟੀ. ਵੀ. ਲਗਾਇਆ A
ਪਾਕਿਸਤਾਨੀ ਚੈਨਲ ਤੇ ਜਗਜੀਤ ਸਿੰਘ ਦੇ ਦੁਨੀਆਂ ਤੋਂ ਰੁਖ਼ਸ
ਹੋ ਜਾਣ ਦੀਆਂ ਖ਼ਬਰਾਂ ਅਤੇ ਨਾਲ ਹੀ ਉਥੋਂ ਦੇ ਕਲਾਕਾਰਾਂ
ਇੰਟਰਵਿਊ ਆ ਰਹੇ ਸਨ। ਗ਼ਜ਼ਲ ਗਾਇਕ ਹਾਮਿਦ ਅਲੀ ਕ
ਰਹੇ ਸਨ ਕਿ ਉਹਨਾਂ ਦੇ ਚਲੇ ਜਾਣ ਤੇ ਜੋ ਖਲਾਅ ਪੈਦਾ ਹੋ ਗਿਆ
ਉਹ ਭਰਿਆ ਨਹੀਂ ਜਾ ਸਕਦਾ ਕਿਉਂਕਿ ਜਿਸ ਮੁਕਾਮ ਤੇ ਗ਼ਜ਼
ਗਾਇਕੀ ਨੂੰ ਉਹ ਲੈ ਗਏ ਸਨ ਉਹ ਹਰ ਕਿਸੇ ਦੇ ਵਸ ਦੀ ਗੱਲ ਨ
ਸੀ। ਉਹ ਇਹ ਵੀ ਦਸ ਰਹੇ ਸਨ ਕਿ ਗ਼ਜ਼ਲ ਨੂੰ ਬਹੁਤ ਸਿੰਪਲ
ਖ਼ੂਬਸੂਰਤ ਟਿਊਨਾਂ ਵਿਚ ਪੇਸ਼ ਕਰਦੇ ਸਨ ਤੇ ਗ਼ਜ਼ਲ ਵੀ ਅ
ਲਫ਼ਜ਼ਾਂ ਵਾਲੀ ਨਹੀ ਸੀ ਹੁੰਦੀ ਜਿਸਨੂੰ ਆਮ ਆਦਮੀ
ਗੁਨਗੁਨਾ ਸਕਦਾ ਸੀ। ਉਹ ਇਕ ਇਕ ਹੀ ਗ਼ਜ਼ਲ ਗਾਇਕ ਸ
ਜਿਨ੍ਹਾਂ ਦੇ ਸ਼ਾਅ ਹਾਊਸ ਫੁਲ ਹੁੰਦੇ ਸਨ ਤੇ ਬਾਕੀ ਆਪ ਗਾਇ

ਬਾਰੇ ਕਹਿ ਰਹੇ ਸਨ ਕਿ ਸਾਡੇ ਕਲਾਕਾਰ ਹਰ ਵਕਤ ਆਪਣੀ ਗਾਇਕੀ ਦੀ ਹਰ ਹਰਕਤ ਨੂੰ ਮੁਸ਼ਕਿਲ ਤੋਂ ਮੁਸ਼ਕਿਲ ਬਣਾ ਕੇ ਪੇਸ਼ ਕਰਨ ਵਿਚ ਹੀ ਖੂਬੀ ਸਮਝਦੇ ਹਨ। ਇਹੋ ਹੀ ਉਦਗਾਰ ਹਰ ਇੰਟਰਵਿਊ ਦੇਣ ਵਾਲੇ ਦੇ ਸਨ ਜਿਨਾਂ ਵਿਚ ਸ਼ਫਕਤ ਅਲੀ (ਸਪੁਤਰ ਉਸਤਾਦ ਸਲਾਮਤ ਅਲੀ ਖਾਨ) ਆਦਿ ਸਨ। ਭਾਰਤੀ ਚੈਨਲਾਂ ਤੇ ਵੀ ਪੰਡਿਤ ਸ਼ਿਵ ਕੁਮਾਰ ਸ਼ਰਮਾ, ਸ਼ਬਾਨਾ ਆਜ਼ਮੀ, ਜਾਵੇਦ ਅਖ਼ਤਰ, ਖ਼ੁਸ਼ਵੰਤ ਸਿੰਘ ਆਦਿ ਦੇ ਇੰਟਰਵਿਊ ਆ ਰਹੇ ਸਨ ਜੋ ਜਗਜੀਤ ਸਿੰਘ ਦੀ ਖੂਬਸੂਰਤ ਗਾਇਕੀ ਬਾਰੇ ਦਸ ਰਹੇ ਸਨ ਤੇ ਆਪਨੀਆਂ ਯਾਦਾਂ ਸਾਂਝੀਆਂ ਕਰ ਰਹੇ ਸਨ। ਦੁਨੀਆ ਦੀਆਂ ਮੰਨੀਆਂ ਪਰਮੰਨੀਆਂ ਹਸਤੀਆਂ ਦੀਆਂ ਟਿੱਪਣੀਆਂ ਉਨ੍ਹਾਂ ਬਾਰੇ ਕੀ ਸਨ, ਇਸ ਦੀਆਂ ਇਕ ਦੋ ਮਿਸਾਲਾਂ ਦਿੰਦਾ ਹਾਂ। ਪਾਕਿਸਤਾਨ ਦੀ ਮਸ਼ਹੂਰ ਗਾਇਕਾ ਮੈਡਮ ਨੂਰਜਹਾਂ ਕਹਿੰਦੀ ਹੁੰਦੀ ਸੀ ਕਿ ਜਗਜੀਤ ਐਸਾ ਉੱਚ ਪਾਏ ਦਾ ਗਾਇਕ ਹੈ ਜਦੋਂ ਕਿ ਚਿੱਤਰਾ ਉਸਦੀ ਪਰਛਾਈਂ ਮਾਤ੍ਰ ਹੀ ਹੈ। ਸ਼ਾਇਦ ੧੯੭੧-੭੨ ਦੀ ਗੱਲ ਹੋਵੇਗੀ ਮੈਂ ਸਪਤਾਹਿਕ ਹਿੰਦੁਸਤਾਨ ਵਿਚ ਬੇਗਮ ਅਖ਼ਤਰ ਜੀ ਦਾ ਇੰਟਰਵਿਊ ਪੜ੍ਹਿਆ ਸੀ ਉਦੋਂ ਅਜੇ ਜਗਜੀਤ ਦੀ ਪਹਿਚਾਣ ਥੋੜੀ ਥੋੜੀ, ਬਨਣ ਲੱਗੀ ਸੀ। ਇਨ੍ਹਾਂ ਦਾ ਨਾਮ ਤਾਂ ੧੯੭੬ ਤੋਂ ਬਾਦ ਇਨ੍ਹਾਂ ਦੀ ਪਹਿਲੀ ਗ਼ਜ਼ਲ ਐਲਬਮ ਆਉਣ ਤੇ ਹੀ ਉਭਰਨਾ ਸ਼ੁਰੂ ਹੋਇਆ ਸੀ। ਇਹ ਸਾਰੀ ਐਲਬਮ ਹੀ ਬੜੀ ਮਕਬੂਲ ਹੋਈ। 'ਇਸਦੀਆਂ ਗ਼ਜ਼ਲਾਂ, ਦੁਨੀਆਂ ਜਿਸੇ ਕਹਤੇ ਹੈਂ ਜਾਦੂ ਕਾ ਖਿਲੌਣਾ ਹੈ' ਅਤੇ 'ਆਹਿਸਤਾ ਅਹਿਸਤਾ' ਤਾਂ ਲੋਕਾਂ ਦੇ ਦਿਲੋ ਦਿਮਾਗ ਤੇ ਛਾ ਗਈਆਂ ਸਨ। ਇਸ ਤੋਂ ਬਾਦ ਤਾਂ ਅਨੇਕਾਂ ਰਿਕਾਰਡਜ਼ ਸੀਡੀਜ਼ ਆਏ ਜਿਨਾਂ ਦੀਆਂ ਖੂਬਸੂਰਤ ਗ਼ਜ਼ਲਾਂ ਗੀਤਾਂ ਨੇ ਸਭ ਸਰੋਤਿਆਂ ਨੂੰ ਆਪਣੇ ਕਲਾਵੇ ਵਿਚ ਲੈ ਲਿਆ। ਪਰ ਬੇਗਮ ਸਾਹਿਬਾ ਨੇ ਤਾਂ ਆਪਣੀ ਇੰਟਰਵਿਊ ਕਰਤਾ ਤੇ ਪ੍ਰਸ਼ਨ ਕਰ ਦਿੱਤਾ ਸੀ ਕਿ "ਕਿਆ ਕਭੀ ਆਪ ਨੇ ਜੁਗਜੀਤ ਕੋ ਸੁਨਾ ਹੈ? ਅਰੇ ਕਿਆ ਗਾਤਾ ਹੈ ਕਲੇਜਾ ਨਿਕਾਲ ਲੇਤਾ ਹੈ।" ਸਾਡੇ ਇਥੇ ਲੀਡਜ਼ (ਇੰਗਲੈਂਡ) ਵਿਚ ਜੈਸ੍ਰੀ ਸੇਨ ਗੁਪਤਾ ਬਹੁਤ ਅੱਛੀ ਗਾਇਕਾ ਸੀ ਜੋ ਦੋ ਕੁ ਸਾਲ ਪਹਿਲਾਂ ਕੈਂਸਰ ਨਾਲ ਪਰਲੋਕ ਸਿਧਾਰ ਗਈ ਹੈ। ਇਹ ਗੁਲਾਮ ਅਲੀ ਖਾਂ ਸਾਹਿਬ ਗ਼ਜ਼ਲ ਗਾਇਕ ਦੀ ਸ਼ਾਗਿਰਦ ਸੀ। ਇਹ ਕਦੀ ਕਦੀ ਮੇਰੇ ਕੋਲ ਵੀ ਗੁਰਬਾਣੀ ਦੇ ਸ਼ਬਦ ਸਿਖਣ ਆਉਂਦੀ ਹੁੰਦੀ ਸੀ। ਉਹਨੇ ਕਲਕੱਤੇ ਦੇ ਇਕ ਪ੍ਰੋਗਰਾਮ ਦਾ ਕਿੱਸਾ ਸੁਣਾਇਆ ਕਿ ਉਥੇ ਗੁਲਾਮ ਅਲੀ ਖਾਂ ਸਾਹਿਬ ਤੇ ਜਗਜੀਤ ਸਿੰਘ ਦਾ ਇਕੱਠਾ ਪ੍ਰੋਗਰਾਮ ਸੀ। ਪਹਿਲਾ ਅੱਧ ਗੁਲਾਮ ਅਲੀ ਤੇ ਦੂਸਰਾ ਅੱਧ ਜਗਜੀਤ ਸਿੰਘ ਨੇ ਗਾਉਣਾ ਸੀ। ਗੁਲਾਮ ਅਲੀ ਖਾਂ ਸਾਹਿਬ ਨੇ ਐਸਾ ਰੰਗ ਬੰਨਿਆ ਕਿ ਕਹਿਣ ਕਥਨ ਤੋਂ ਬਾਹਰ ਤੇ ਉਹਨਾਂ ਦੇ ਪਰਸੰਸਕ ਗਾਣਾ ਸੁਣ ਕੇ ਕਾਫੀ ਚਲੇ ਗਏ ਤੇ ਹਾਲ ਲਗਭਗ ਖਾਲੀ ਹੋ ਗਿਆ। ਪਰ ਉਸ ਤੋਂ ਬਾਦ ਜਦੋਂ ਜਗਜੀਤ ਸਿੰਘ ਦੀ ਵਾਰੀ ਆਈ ਤਾਂ ਹਾਲ ਫਿਰ ਖਚਾਖਚ ਭਰ ਗਿਆ। ਉਹ ਕਹਿੰਦੀ ਸੀ ਕਿ ਅੰਕਲ ਜੀ ਕੀ ਦਸਾਂ ਤੁਹਾਨੂੰ ਜਗਜੀਤ ਜੀ ਨੇ ਜਦੋਂ ਪਹਿਲਾ ਸੁਰ ਹੀ ਲਾਇਆ ਤਾਂ ਸਾਰਾ ਮਾਹੌਲ ਹੀ ਬਦਲ ਦਿੱਤਾ ਤੇ ਐਸਾ ਗਾਏ ਕਿ ਲੋਕਾਂ ਨੂੰ ਪਹਿਲਾ ਗਾਇਣ ਭੁੱਲ ਗਿਆ।



ਇਕ ਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਮੈਂ ਬੈਂਗਲੌਰ ਗਿਆ। ਉਥੇ ਰਾਗੀ ਪ੍ਰਿਥੀਪਾਲ ਸਿੰਘ ਜੀ ਆਏ। ਇਹ ਫੌਜ ਵਿਚ ਗ੍ਰੰਥੀ ਸਨ ਤੇ ਬਹੁਤ ਅੱਛੇ ਕੀਰਤਨਕਾਰ ਸਨ। ਉਨ੍ਹਾਂ ਦੱਸਿਆ ਕਿ ਇਕ ਵਾਰ ਅਸੀਂ ਆਪਣੇ ਸ਼ਹਿਰ ਇੰਦੌਰ ਗੁਲਾਮ ਅਲੀ ਖਾਂ ਸਾਹਿਬ ਨੂੰ ਬੁਲਾਇਆ ਜੋ ਕਿ ਮੁੰਬਈ ਆਏ ਹੋਏ ਸਨ। ਉਨ੍ਹਾਂ ੧੮ ਹਜ਼ਾਰ ਰੁਪਿਆ ਲਿਆ ਪ੍ਰੋਗਰਾਮ ਦਾ ਤੇ ਇਤਨਾ ਵਧੀਆ ਗਾਇਣ ਕੀਤਾ ਕਿ ਗੁਲਾਮ ਅਲੀ ਗੁਲਾਮ ਅਲੀ ਹੀ ਹੋ

ਗਈ। ਫਿਰ ਮਹੀਨੇ ਕੁ ਬਾਦ ਸਾਡੀ ਸੋਸਾਇਟੀ ਨੇ ਜਗਜੀਤ ਸਿੰਘ ਨੂੰ ਬੁਲਾਇਆ ਉਨ੍ਹਾਂ ੫੦ ਹਜ਼ਾਰ ਪ੍ਰੋਗਰਾਮ ਦਾ ਲਿਆ ਤੇ ਐਸਾ ਠਾਠ ਬੰਨਿਆ ਕਿ ਲੋਕਾਂ ਦੇ ਮਨ ਮਸਤਕ ਤੇ ਛਾ ਗਏ। ਰਾਗੀ ਜੀ ਦੇ ਕਹਿਣ ਅਨੁਸਾਰ ਉਨ੍ਹਾਂ ਗੁਲਾਮ ਅਲੀ ਨੂੰ ਭੁਲਾ ਦਿੱਤਾ।

ਸਾਡੇ ਜੀਵਨ ਨਗਰ ਰਹਿੰਦਿਆਂ ਜਦੋਂ ਅਸੀਂ ਉਥੇ ਸੰਗੀਤ ਦੀ ਸਿਖਿਆ ਲੈ ਰਹੇ ਸਾਂ, ਕਦੀ-ਕਦੀ ਜਗਜੀਤ ਸਿੰਘ ਵੀ ਉਥੇ ਆ ਜਾਇਆ ਕਰਦੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਨ੍ਹਾਂ ਨਾਲ ਬਹੁਤ ਸਨੇਹ ਸੀ। ਜਦੋਂ ਵੀ ਕਦੇ ਸੱਚੇ ਪਾਤਸ਼ਾਹ ਜੀ ਰਾਜਸਥਾਨ ਦੇ ਦੌਰੇ ਤੇ ਜਾਂਦੇ ਤਾਂ ਜਗਜੀਤ ਨੂੰ ਆਪਣੇ ਨਾਲ ਲੈ ਆਉਂਦੇ। ਸ੍ਰੀ ਗੰਗਾ ਨਗਰ ਇਹਨਾਂ ਦੇ ਪਿਤਾ ਸ. ਅਮਰ ਸਿੰਘ ਓਵਰਸੀਅਰ ਲੱਗੇ ਹੋਏ ਸਨ। ਉਥੇ ਹੀ ਜਗਜੀਤ ਸਿੰਘ ਆਪਣੀ ਪੜ੍ਹਾਈ ਦੇ ਨਾਲ-ਨਾਲ ਉਸਤਾਦ ਜਮਾਲ ਖਾਂ ਤੋਂ ਰਾਗ ਵਿਦਿਆ ਦੀ ਤਾਲੀਮ ਲੈ ਰਹੇ ਸਨ।

ਆਪ ਜੀਵਨ ਨਗਰ ਜਦੋਂ ਆਉਂਦੇ ਤਾਂ ਘੰਟਿਆਂ ਬੱਧੀ ਰਿਆਜ਼ ਕਰਦੇ ਰਹਿੰਦੇ। ਉਥੇ ਸਾਡੇ ਕੋਲ ਇਕ ਬਹੁਤ ਵਧੀਆ ਤਾਨਪੂਰਾ ਸੀ ਜੋ ਅਫਰੀਕਾ ਦੀ ਸਾਧ ਸੰਗਤ ਨੇ ਸਤਿਗੁਰੂ ਜੀ ਨੂੰ ਭੇਟ ਕੀਤਾ ਸੀ। ਇਸ ਇਕੱਲੇ ਤਾਨਪੂਰੇ ਦੀ ਦੋ ਤਿੰਨ ਤਾਨਪੂਰਿਆਂ ਜਿੰਨੀ ਗੂੰਜ ਸੀ। ਉਸ ਨੂੰ ਲੈ ਕੇ ਸਾਰਾ ਸਾਰਾ ਦਿਨ ਤਾਨਾਂ ਮਾਰੀ ਜਾਂਦੇ ਤੇ ਇਨਾਂ ਨਾਲ ਤਬਲੇ ਤੇ ਸੰਗਤ ਸ. ਅਵਤਾਰ ਸਿੰਘ ਕਰੀ ਜਾਂਦੇ ਜੋ ਉਨ੍ਹਾਂ ਦਿਨਾਂ ਵਿਚ ਨਵੇਂ-ਨਵੇਂ ਹੀ ਨੈਰੋਬੀ ਤੋਂ ਆਏ ਸਨ। ਮੈਂ ਕਈ ਵਾਰ ਸੋਚਦਾ ਪਤਾ ਨਹੀਂ ਦੋਵੇਂ ਕਾਹਦੇ ਬਣੇ ਹੋਏ ਹਨ ਥੱਕਦੇ ਹੀ ਨਹੀਂ। ਜਦੋਂ ਦਿਲ ਕਰਨਾਂ ਆਉ ਭਗਤ ਵਾਲੇ ਜੀਤ ਸਿੰਘ ਨੂੰ ਕਹਿਨਾ ਕਿ ਲਿਆਉ ਖਾਂ ਸੰਤ ਜੀ ਥੋੜਾ ਜਿਹਾ ਘਿਉ। ਗਾ ਗਾ ਕੇ ਗਲਾ ਖੁਸ਼ਕ ਹੋ ਗਿਆ ਹੈ ਤੇ ਜਗਜੀਤ ਨੇ ਪਾਈਆ ਪਾਈਆ ਦੇਸੀ ਘਿਉ ਗਰਮ ਕਰਕੇ ਪੀ ਜਾਣਾ।

ਇਸ ਤੋਂ ਅਗਲੇਰੀ ਪੜ੍ਹਾਈ ਵਾਸਤੇ ਜਗਜੀਤ ਸਿੰਘ ਜਲੰਧਰ ਚਲੇ ਗਏ। ਭੈਣੀ ਸਾਹਿਬ ਉਥੋਂ ਨੇੜੇ ਹੋਣ ਕਰਕੇ ਉਹ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਂਦੇ ਹੀ ਰਹਿੰਦੇ ਸਨ। ਇਕ ਵਾਰ ਆਪ ਭੈਣੀ ਸਾਹਿਬ ਆਏ ਤਾਂ ਇਹਨਾਂ ਕੋਲ ਤਾਨਪੂਰਾ ਸੀ ਜਿਸ ਤੇ ਲਿਖਿਆ ਹੋਇਆ ਸੀ Presented By Dr. Rajender Prasad (President of India) ਭਾਰਤ ਦੇ ਰਾਸ਼ਟਰਪਤੀ ਡਾ. ਰਾਜਿੰਦਰ ਪ੍ਰਸਾਦ ਵੱਲੋਂ ਭੇਟਾ)। ਇਸਤਰਾਂ ਦੇ ਬਹੁਤ ਸਾਰੇ ਇਨਾਮ ਮੈਨੂੰ ਇਨਾਂ ਦੀ ਲੁਧਿਆਣੇ ਵਿਚਲੀ ਕੋਠੀ ਵਿਚ ੧੯੬੭ ਦੇ ਹੋਲੇ ਸਮੇਂ ਵੇਖਣ ਦਾ ਮੌਕਾ ਮਿਲਿਆ। ਰਿਟਾਇਰ ਹੋਣ ਤੋਂ ਬਾਦ ਆਪ ਦੇ ਪਿਤਾ ਸ. ਅਮਰ ਸਿੰਘ ਜੀ ਲੁਧਿਆਣਾ ਆ ਗਏ ਸਨ। ਇਸ ਤੋਂ ਕਾਫੀ ਸਮੇਂ ਬਾਦ ਆਪਨੇ ਅਪਨਾ ਨਿਵਾਸ ਸਾਹਿਬਾਬਾਦ ਯੂ. ਪੀ. ਦਿੱਲੀ ਨੇੜੇ ਕਰ ਲਿਆ ਸੀ। ਇਕ ਪੂਰੀ ਸ਼ੀਸ਼ੇ ਦੀ ਅਲਮਾਰੀ ਕੱਪਾਂ ਟਰਾਫੀਆਂ ਨਾਲ ਭਰੀ ਪਈ ਸੀ ਤੇ ਇਨ੍ਹਾਂ ਦੇ ਪਿਤਾ ਜੀ ਨੇ ਬੜੇ ਗਰਵ ਨਾਲ ਦੱਸਿਆ ਸੀ ਇਹ ਸਭ ਜੀਤੀ (ਜਗਜੀਤ) ਦੇ ਹੀ ਜਿੱਤੇ ਹੋਏ ਹਨ। ਹਾਂ ਤੇ ਗੱਲ ਭੈਣੀ ਸਾਹਿਬ ਦੀ ਚਲ ਰਹੀ ਸੀ ਉਸ ਦਿਨ ਸੰਗੀਤ ਬੈਠਕ ਵਿਚ ਜਗਜੀਤ ਨੇ ਠੁਮਰੀ ਸੁਣਾਈ ਸੀ ਸਾਹਮਣੇ ਸਾਡੇ ਸੰਗੀਤ ਗੁਰੂ ਪੰਡਿਤ ਮਹਾਦੇਵ ਪ੍ਰਸ਼ਾਦ ਜੀ (ਕੱਥਕ) ਸਤਿਗੁਰੂ ਜੀ, ਮਹਾਰਾਜ ਜੀ, ਸੰਤ ਦਰਸ਼ਨ ਸਿੰਘ, ਖਜ਼ਾਨ ਸਿੰਘ (ਹਜ਼ੂਰੀ ਰਾਗੀ) ਤੇ ਹੋਰ ਬਹੁਤ ਸਾਰੇ ਸਰੋਤਾਗਣ ਬੈਠੇ ਹੋਏ ਸਨ। ਜਗਜੀਤ ਸਿੰਘ ਨੇ ਕਿਆ ਮਸਤੀ ਵਿਚ ਗਾਇਣ ਕੀਤਾ ਸੀ। ਆਪ ਖਿਆਲ ਵੀ ਬਹੁਤ ਅੱਛਾ ਗਾਉਂਦੇ ਸਨ ਜੀਵਨ ਨਗਰ ਆਪ ਨੇ ਇਕ ਵਾਰ ਰਾਗ ਦਰਬਾਰੀ ਵਿਚ ਖਿਆਲ ਗਾਇਆ ਸੀ। ਸ਼ਾਇਦ ਇਨਾਂ ਦਾ ਪਸੰਦੀਦਾ ਰਾਗ ਦਰਬਾਰੀ ਹੀ ਸੀ।

ਇਸੇਤਰਾਂ ਹੀ ਜਗਜੀਤ ਸਿੰਘ ਅੱਸੂ ਦੇ ਮੇਲੇ ਦੇ ਦਿਨਾਂ ਵਿਚ ਇਕ ਵਾਰ ਸ੍ਰੀ ਭੈਣੀ ਸਾਹਿਬ ਆਏ। ਸਤਿਗੁਰੂ ਜੀ ਦੇ ਸਾਹਮਣੇ ਰਾਗੀਆਂ ਵਾਲੇ ਪਾਸੇ ਆ ਕੇ ਬੈਠ ਗਏ। ਸੰਤ ਖਜ਼ਾਨ ਸਿੰਘ ਜੀ ਕਿਹਾ ਕਿ ਜਗਜੀਤ ਸ਼ਬਦ ਸੁਣਾ। ਇਸ ਤੇ ਜਗਜੀਤ ਸਿੰਘ ਨੇ ਹਾਰਮੋਨੀਆਮ ਲੈ ਕੇ 'ਮੇਰੇ ਮਨ ਪ੍ਰੇਮ ਲਗੋ ਹਰਿ ਤੀਰ' ਗਾਉਣਾ ਸ਼ੁਰੂ ਕੀਤਾ। ਪਰ ਅਜੇ ਸਥਾਈ ਹੀ ਗਾਈ ਸੀ ਕਿ ਸਤਿਗੁਰੂ ਜੀ ਨੇ ਸ਼ਬਦ ਬੰਦ ਕਰਾ ਦਿੱਤਾ ਤੇ ਹੁਕਮ ਕੀਤਾ ਗਾਓ ਨਾ ਮੂੰਹ ਜ਼ੁਬਾਨੀ ਹੀ ਸ਼ਬਦ ਦੀਆਂ ਤੁਕਾਂ ਪੜ੍ਹ ਦਿਉ (ਕਿਉਂਕਿ ਗੁਰਬਾਣੀ ਦੇ ਸਤਿਕਾਰ ਕਾਰਣ ਸ਼ਬਦ ਸ਼ੁਰੂ ਕਰ ਕੇ ਪੂਰਾ ਕਰਨਾ ਪੈਂਦਾ ਹੈ) ਇਸ ਤੋਂ ਬਾਦ ਸਤਿਗੁਰੂ ਜੀ ਨੇ ਮਾਈਕ ਫੜ ਕੇ ਬਿਨਾਂ ਜਗਜੀਤ ਦਾ ਨਾਂ ਲਿਆਂ ਹੁਕਮ ਕੀਤਾ ਸਾਡੇ ਵੱਡੇ-ਵੱਡੇ ਘਰਾਂ ਦੇ ਬੱਚੇ ਆਪਣੀ ਰਹਿਤ ਬਹਿਤ ਮਰਯਾਦਾ ਭੁਲਦੇ ਜਾ ਰਹੇ ਹਨ ਕਿਉਂਕਿ ਉਸ ਦਿਨ ਜਗਜੀਤ ਸਿੰਘ ਭਾਵੇਂ ਪੂਰੇ ਨਾਮਧਾਰੀ ਪਹਿਰਾਵੇ ਵਿਚ ਸੀ ਪਰ ਉਸ ਨੇ ਦਾਹੜੀ ਨੂੰ ਹੱਥ ਫੇਰਿਆ ਹੋਇਆ ਸੀ। ਭਾਵ ਕੱਟ ਕੇ ਛੋਟੀ ਕੀਤੀ ਹੋਈ ਸੀ। ਇਸ ਤੋਂ ਬਾਦ ਪਤਾ ਨਹੀਂ ਕਦੋਂ ਮੁੰਬਈ ਚਲੇ ਗਏ ਤੇ ਉਥੇ ਜਾ ਕੇ ਗ਼ਜ਼ਲ ਗਾਇਕੀ ਦੇ ਸ਼ਹਿਨਸ਼ਾਹ ਬਣ ਗਏ। ਬਾਦ ਵਿਚ ਜਗਜੀਤ ਇਕ ਵਾਰ ਹੀ ਭੈਣੀ ਸਾਹਿਬ ਆਏ ਜਿਸਦਾ ਅੱਗੇ ਚਲ ਕੇ ਜ਼ਿਕਰ ਕਰਾਂਗਾ।

ਸਤਿਗੁਰੂ ਜੀ ਕਦੇ ਵੀ ਕਿਸੇ ਅਪਨੇ ਸੇਵਕ ਨੂੰ ਦਿਲੋਂ ਵਿਸਾਰਦੇ ਨਹੀਂ ਫਿਰ ਸੰਗੀਤਕਾਰ ਹੋਵੇ ਤਾਂ ਉਸਦੀ ਗੱਲ ਹੀ ਹੋਰ ਹੁੰਦੀ ਹੈ। ਸਤਿਗੁਰੂ ਜੀ ਜਦੋਂ ਵੀ ਕਦੇ ਮੁੰਬਈ ਜਾਂਦੇ, ਅਵਤਾਰ ਸਿੰਘ ਨੂੰ ਭੇਜਦੇ ਕਿ ਜਗਜੀਤ ਨੂੰ ਲੈ ਕੇ ਆ ਪਰ ਜਗਜੀਤ ਅਵਤਾਰ ਸਿੰਘ ਨੂੰ ਕਹਿੰਦੇ ਕਿ ਤੂੰ ਚੱਲ ਯਾਰ ਮੈਂ ਆਉਂਦਾ। ਪਰ ਆਉਂਦੇ ਨਹੀਂ ਸਨ।

ਮੁੰਬਈ ੧੯੭੬ ਵਿਚ ਉਸਤਾਦ ਹਾਫਿਜ਼ ਅਲੀ ਖਾਂ ਸਾਹਿਬ ਦੀ ਯਾਦ ਵਿਚ ਸੰਗੀਤ ਸੰਮੇਲਨ ਸੀ। ਇਸਦਾ ਉਦਘਾਟਨ ਸਤਿਗੁਰੂ ਜੀ ਨੇ ਕਰਨਾ ਸੀ। ਉਨ੍ਹੀ ਦਿਨੀਂ ਉਸਤਾਦ ਅਮਜਦ ਅਲੀ ਖਾਂ ਸਾਹਿਬ ਇਕ ਫਿਲਮ ਵਿਚ ਸੰਗੀਤ ਦੇ ਰਹੇ ਸਨ ਤੇ ਜਗਜੀਤ ਸਿੰਘ ਉਸਤਾਦ ਜੀ ਨਾਲ ਸਹਾਇਕ ਸੰਗੀਤਕਾਰ ਦੇ ਤੌਰ ਤੇ ਕੰਮ ਕਰ ਰਹੇ ਸਨ। ਇਸ ਕਾਰਨ ਰੋਜ਼ ਹੀ ਮੁਲਾਕਾਤ ਹੋ ਜਾਂਦੀ ਸੀ। ਗੁਰਦੇਵ (ਸਰੋਦ) ਨੇ ਜਗਜੀਤ ਸਿੰਘ ਨੂੰ ਕਿਹਾ ਕਿ ਸਤਿਗੁਰੂ ਜੀ ਨੇ ਉਦਘਾਟਨ ਕਰਦਾ ਹੈ ਤੁਸੀਂ ਜ਼ਰੂਰ ਦਰਸ਼ਨ ਕਰਨਾ ਅਗੋਂ ਉਹ ਕਹਿਣ ਲੱਗੇ ਡਰ ਲੱਗਦਾ ਹੈ ਕਿਧਰੇ ਸਚੇ ਪਾਤਸ਼ਾਹ ਗੁੱਸੇ ਨਾ ਹੋਣ। ਗੁਰਦੇਵ ਨੇ ਕਿਹਾ ਸਤਿਗੁਰੂ ਜੀ ਕਦੇ ਵੀ ਗੁੱਸੇ ਨਹੀਂ ਹੁੰਦੇ।

ਜਿਸ ਦਿਨ ਸਤਿਗੁਰੂ ਜੀ ਆਏ ਜਗਜੀਤ ਸਿੰਘ ਨੇ ਮੱਥਾ ਟੇਕਿਆ ਤਾਂ ਉਹਨਾਂ ਪਹਿਚਾਨਿਆ ਨਹੀਂ ਤੇ ਸਾਨੂੰ (ਗੁਰਦੇਵ ਤੇ ਮੈਨੂੰ (ਲੇਖਕ)) ਪੁਛਣ ਲੱਗੇ ਕਿ ਕੌਣ ਹੈ ਪਰ ਜਗਜੀਤ ਸਿੰਘ ਜੋ ਥੋੜ੍ਹਾ ਮੁਸਕਰਾਇਆ ਤਾਂ ਸਤਿਗੁਰੂ ਜੀ ਨੇ ਪਛਾਣ ਕੇ ਕਿਹਾ ਜਗਜੀਤ? ਅਗੋਂ ਉਸਨੇ ਕਿਹਾ ਹਾਂ ਜੀ। ਸਤਿਗੁਰੂ ਜੀ ਜਗਜੀਤ ਨੂੰ ਪਿਆਰ ਨਾਲ ਕੰਨੋਂ ਫੜ ਕੇ ਇਕ ਪਾਸੇ ਲੈ ਗਏ ਤੇ ਪਤਾ ਨਹੀਂ ਉਸ ਨਾਲ ਕੀ ਬਚਨ ਕੀਤੇ ਤੇ ਉਸਦਾ ਸਾਰਾ ਡਰ ਲਾਹ ਦਿੱਤਾ। ਇਸ ਤੋਂ ਬਾਦ ਜਗਜੀਤ ਇਕ ਵਾਰ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ। ਮੇਰੇ ਖਿਆਲ ਵਿਚ ੭੭-੭੮ ਦੀ ਗੱਲ ਹੋਵੇਗੀ। ਮੈਂ ਉਦੋਂ ਭੈਣੀ ਸਾਹਿਬ ਸੰਗੀਤ-ਕੀਰਤਨ ਸਿਖਾਉਣ ਦੀ ਸੇਵਾ ਤੇ ਸਾਂ। ਮੈਨੂੰ ਉਸ ਦਿਨ ਬੁਖਾਰ ਸੀ ਤੇ ਸਤਿਗੁਰੂ ਜੀ ਮੇਰੇ ਕਮਰੇ ਵਿਚ ਆਏ ਮੇਰਾ ਪਤਾ ਲੈਣ। ਮੈਨੂੰ ਉਨ੍ਹਾਂ ਦੱਸਿਆ ਕਿ ਅੱਜ ਜਗਜੀਤ ਮਿਲਣ ਆਇਆ ਸੀ ਤੇ ਮੈਂ ਉਸਨੂੰ ਕਿਹਾ ਸੀ ਕਿ ਖਾਣਾ ਪੀਣ ਛੱਡ ਦੇ ਹੁਣ। ਤਾਂ ਉਹ ਅਗੋਂ ਹਾਂ ਤੇ ਕਰ ਗਿਆ ਹੈ ਪਤਾ ਨਹੀਂ ਮੁੜਦਾ ਹੈ ਕਿ ਨਹੀਂ। ੨-੩ ਦਿਨ ਪਹਿਲਾਂ ਗੁਰਦੇਵ ਸਿੰਘ ਦੀ ਰਛਪਾਲ ਸਿੰਘ ਸੇਵਕ ਨਾਲ ਫੋਨ ਤੇ ਗੱਲ ਹੋਈ ਤਾਂ ਰਛਪਾਲ ਨੇ ਦੱਸਿਆ ਕਿ ਕੁਛ ਸਾਲ ਪਹਿਲਾਂ ਦੀ ਗੱਲ ਹੈ ਜਗਜੀਤ ਸਿੰਘ ਲੁਧਿਆਣੇ ਇਕ ਪ੍ਰੋਗਰਾਮ ਤੇ ਆਇਆ ਸੀ। ਇਸਦਾ ਜਦੋਂ ਸਤਿਗੁਰੂ ਜੀ ਨੂੰ ਪਤਾ ਲੱਗਾ ਤਾਂ ਮੈਨੂੰ ਹੁਕਮ ਹੋਇਆ ਕਿ ਜਗਜੀਤ ਨੂੰ ਫੋਨ ਕਰ ਕਿ ਸੰਗੀਤ ਬੈਠਕ ਚਲ ਰਹੀ ਹੈ ਤੇ ਭੈਣੀ ਸਾਹਿਬ ਜ਼ਰੂਰ ਆਵੇ। ਮੇਰੇ ਫੋਨ ਕਰਨ ਤੇ ਜਗਜੀਤ ਨੇ ਕਿ ਕਿਹਾ ਕਿ ਮੈਂ ਐਸ ਵੇਲੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਹਾਲਤ ਵਿਚ ਨਹੀਂ ਮੇਰੇ ਵਲੋਂ ਅਰਜ਼ ਕਰਨੀ ਕਿ ਮੈਂ ਫੇਰ ਕਦੇ ਜ਼ਰੂਰ ਆਵਾਂਗਾ ਤੇ ਬੱਚਿਆਂ ਨੂੰ ਸਿਖਾਵਾਂਗਾ ਵੀ। ਇਥੋਂ ਹੀ ਸਤਿਗੁਰੂ ਜੀ ਦੀ ਨਿਰਾਲੀ ਪਹੁੰਚ ਦਾ ਪਤਾ ਚਲਦਾ ਹੈ ਕਿ ਉਹ ਅਪਨੇ ਪਿਆਰਿਆਂ ਨੂੰ ਕਦੀ ਵੀ ਨਹੀਂ ਵਿਸਾਰਦੇ।

ਆਪਣੇ ਮਾਣ ਸਨਮਾਨ ਤੇ ਸ਼ੋਹਰਤ ਦੀਆਂ ਬੁਲੰਦੀਆਂ ਛੂਹਣ ਤੋਂ ਕਾਫੀ ਸਾਲਾਂ ਬਾਦ ਆਪਣੇ ਗ੍ਰਹਿ ਨਗਰ ਸ੍ਰੀ ਗੰਗਾਨਗਰ ਇਕ ਪ੍ਰੋਗਰਾਮ ਦੇ ਸਿਲਸਿਲੇ ਵਿਚ ਜਦੋਂ ਜਗਜੀਤ ਸਿੰਘ ਗਏ ਤਾਂ ਪ੍ਰੋਗਰਾਮ ਤੋਂ ਬਾਦ ਆਪ ਨੂੰ ਪੱਤਰਕਾਰਾਂ ਨੇ ਘੇਰ ਲਿਆ ਤੇ ਕਿਸੇ ਨੇ ਆਪ ਨੂੰ ਪੁੱਛਿਆ ਕਿ ਤੁਹਾਡੇ ਤੇ ਲੱਗਦਾ ਹੈ ਕਿਸੇ ਪੀਰ ਫਕੀਰ ਦੀ ਨਜ਼ਰ ਪਈ ਹੈ ਜੁ ਤੁਹਾਨੂੰ ਇਤਨੀ ਸੁਰੀਲੀ ਤੇ ਖੂਬਸੂਰਤ ਆਵਾਜ਼ ਨਸੀਬ ਹੋਈ ਹੈ ਤਾਂ ਅਗੋਂ ਇਨਾਂ ਕਿਹਾ ਕਿ ਸਾਡੇ ਨਾਮਧਾਰੀ ਪੰਥ ਦੇ ਸਤਿਗੁਰੂ ਜੀ ਦੇ ਘਰੋਂ ਮਾਤਾ ਜੀ ਨੇ ਮੇਰਾ ਨਾਮ ਜਗਜੀਤ ਰੱਖਿਆ ਸੀ ਤੇ ਕਿਹਾ ਸੀ ਕਿ ਜਗ ਨੂੰ ਜਿਤੇਗਾ ਜਦੋਂ ਕਿ ਪਹਿਲਾਂ ਮੇਰਾ ਨਾਮ ਜਗਮੋਹਨ ਸੀ।

ਆਪ ਦੇ ਪਿਤਾ ਸ. ਅਮਰ ਸਿੰਘ ਜੀ ਨੇ ਵੀ ਸਤਿਜੁਗ ਦੇ ਇਕ ਅੰਕ ਵਿਚ ਉਪਰੋਕਤ ਗੱਲ ਦਾ ਇੰਕਸ਼ਾਫ ਕੀਤਾ ਹੈ ਕਿ ਸਾਡੇ ਘਰ ਮਾਤਾ ਜੀਵਨ ਕੌਰ ਜੀ (ਸਤਿਗੁਰੂ ਜਗਜੀਤ ਸਿੰਘ ਜੀ ਦੇ ਦਾਦੀ ਜੀ) ਨੇ ਇਕ ਵਾਰ ਦਰਸ਼ਨ ਦਿੱਤੇ ਤਾਂ ਅਰਜ਼ ਕੀਤੀ ਕਿ ਮੈਂ ਇਸ ਅਪਨੇ ਬੱਚੇ ਨੂੰ ਕੀਰਤਨ ਸਿਖਵਾ ਰਿਹਾ ਹਾਂ ਤਾਂ ਮਾਤਾ ਜੀ ਪੁੱਛਿਆ ਕਿ ਕਾਕੇ ਦਾ ਨਾਮ ਕੀ ਹੈ ਮੈਂ ਕਿਹਾ ਜੀ ਜਗਮੋਹਨ ਤਾਂ ਮਾਤਾ ਜੀ ਨੇ ਹੁਕਮ ਕੀਤਾ ਕਿ ਨਹੀਂ ਇਸਦਾ ਨਾਮ ਜਗਜੀਤ ਰਖੋ ਦੁਨੀਆਂ ਨੂੰ ਜਿੱਤੇਗਾ।



ਅੱਜ ਜਗ ਨੂੰ ਜਿੱਤਣ ਵਾਲਾ ਤੇ ਗ਼ਜ਼ਲ ਗਾਇਕੀ ਦੀਆਂ ਸੰਸਾਰ ਵਿਚ ਧੁੰਮਾਂ ਪਾਉਣ ਵਾਲਾ ਆਪਣੇ ਚਾਹੁਣ ਵਾਲਿਆਂ ਤੇ ਸੰਗੀਤ ਦੀ ਦੁਨੀਆਂ ਨੂੰ ਅਲਵਿਦਾ ਕਹਿ ਗਿਆ ਹੈ। ਸਤਿਗੁਰੂ ਉਸਨੂੰ ਆਪਣੇ ਚਰਨਾਂ ਵਿਚ ਨਿਵਾਸ ਦੇਵੇ ਤੇ ਸਾਨੂੰ ਸਭ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ।

# ਇੱਕ ਪੁਰਾਣੀ ਯਾਦ



—ਸਾਧੂ ਸਿੰਘ ਕਿਸਾਨ



ਸ੍ਰੀ ਭੈਣੀ ਸਾਹਿਬੋਂ ਸ੍ਰੀ ਸਤਿਗੁਰੂ ਜੀ ਦੇ ਹੁਕਮ ਨਾਲ ਕੁਝ ਸਰੀਰ ਜੀਵਨ ਨਗਰ ਇਲਾਕੇ ਦੇ ਪਿੰਡਾਂ 'ਚ ਬਿਰਧਾਂ ਬੀਮਾਰਾਂ ਦੀ ਸੁਰਤ ਲੈਣ ਆਏ। ਜਦੋਂ ਉਹ ਬਜ਼ੁਰਗ ਨੰਬਰਦਾਰ ਸ. ਗੁਰਬਖਸ਼ ਸਿੰਘ ਕੱਕੜ ਕੋਲ ਸੰਤ ਨਗਰ ਪੁੱਜੇ ਤਾਂ ਉਸ ਨੇ ਗਲ ਪੱਲਾ ਪਾ ਵਗਦੇ ਅੱਥਰੂਆਂ ਨਾਲ ਆਪਣੀ ਬਿਮਾਰੀ ਬੁਢੇਪੇ ਦਾ ਵਾਸਤਾ ਪਾ ਕੇ ਅਰਜ਼ ਕੀਤੀ—"ਸਾਨੂੰ ਸ੍ਰੀ ਸਤਿਗੁਰੂ ਜੀ ਅੱਗੇ ਅਰਜ਼ ਕਰ ਕੇ ਬਖਸ਼ਾਓ।" ਮੈਂ ਇੰਜ ਹੀ ਨਾ ਸੁਆਸ ਮੁਕਾ ਜਾਵਾਂ।

ਮੇਰੇ ਪੁੱਤਰ ਹਰਦੇਵ ਸਿੰਘ ਨੇ ਸ: ਹਰੀ ਸਿੰਘ ਵਡਾਣਾ, ਸਾਧੂ ਸਿੰਘ ਕਿਸਾਨ ਦੇ ਰੂਬਰੂ ਸਤਿਗੁਰਾਂ ਅੱਗੇ ਬਚਨ ਦਿੱਤਾ ਸੀ ਜਾਂ ਮਹਾਰਾਜ ਜੀ ਨੂੰ ਸਤਿਗੁਰਾਂ ਨਾਲ ਗੱਲ ਨਿਬੇੜਨ ਵਾਸਤੇ ਮਨਾਵਾਂਗਾ ਨਹੀਂ ਤੇ ਓਹਨਾਂ ਦਾ ਖਹਿੜਾ ਛੱਡ ਦਿਆਂਗਾ। ਪਰ ਅਗਲੇ ਦਿਨ ਹੀ ਉਹਨਾਂ ਨਾਲ ਥਾਈਲੈਂਡ ਚਲਾ ਗਿਆ। ਮੁੜ ਕੇ ਸਤਿਗੁਰੂ ਜੀ ਦੇ ਹਜ਼ੂਰ ਨਹੀਂ ਆਇਆ। ਸੋ ਉਸਨੂੰ ਪਰੇਰ ਕੇ ਬਖਸ਼ ਬੰਦੀ ਕਰਾਓ। ਉਪਰੋਂ ਆਏ ਸਰੀਰਾਂ ਨੇ ਜਾ ਕੇ ਸ੍ਰੀ ਸਤਿਗੁਰੂ ਅੱਗੇ ਅਰਜ਼ ਕੀਤੀ, ਜੀਵਨ ਨਗਰ ਇਲਾਕੇ 'ਚ ਦਰਸ਼ਨਾਂ ਦੀ ਅਤੇ ਮੀਂਹ ਦੀ ਬੜੀ ਔੜ ਲੱਗੀ ਹੋਈ ਏ ਆਪ ਜੀ ਦੋਵੇਂ ਕਿਰਪਾ ਕਰੋ।

ਪਾਤਸ਼ਾਹਾਂ ਔਣ ਦੀ ਮਨਜ਼ੂਰੀ ਦੇ ਕੇ ਹੁਕਮ ਭੇਜਿਆ ਮੀਂਹ ਤਾਂ ਪ੍ਰਮੇਸ਼ਰ ਦੇ ਵਸ ਹੈ ਅਸੀਂ ਤਾਂ ਅਰਦਾਸ ਹੀ ਕਰ ਸਕਦੇ ਆਂ। (ਅੱਜ ਵੀ ਕੋਈ ਇੰਜੇ ਈ ਦਰਸ਼ਨਾਂ ਦੀ ਮਨਜ਼ੂਰੀ ਸਾਡੇ ਇਲਾਕੇ ਵਾਸਤੇ ਕਰਾ ਸੱਕਣ ਵਾਲਾ ਹੋਵੇ)

੧-੮-੯੬ ਸ਼ਾਮ ਨੂੰ ਗਰੀਬ ਨਿਵਾਜ਼ ਜੀ ਭੈਣੀ ਸਾਹਿਬੋਂ ਰਵਾਨਾ ਹੋਏ, ਜਦੋਂ ਕਾਰਾਂ ਦਾ ਕਾਫਲਾ ਦੱਬਵਾਲੀਓਂ ਅੱਗੇ ਗੋਰੀ ਵਾਲਾ ਪੁੱਜਾ ਤਾਂ ਮੀਂਹ ਸਵਾਗਤ ਵਾਸਤੇ ਰਾਹ ਰੋਕੀ ਖੜ੍ਹਾ ਸੀ। ਪਰ ਅਗਲੇ ਇਲਾਕੇ 'ਚ ਉਹੋ ਹਰਿਆਣਵੀ ਧੂੜ ਧੁੰਮ ਰਹੀ ਸੀ।

ਸੰਤ ਨਗਰ ਤੇ ਹੋਰ ਪਿੰਡਾਂ 'ਚੋਂ ਹੁੰਦੇ ਜਦੋਂ ਸਤਿਗੁਰੂ ਜੀ ਕਰੀਵਾਲੇ ਝੱਬਰਾਂ ਦੀ ਹਵੇਲੀ ਚਰਨ ਪਾਏ ਤਾਂ ਨੱਬੇ ਸਾਲਾ ਬਿਰਧ ਸਰਦਾਰ ਰਜਵੰਤ ਸਿੰਘ ਜੀ ਮੰਜੇ ਤੋਂ ਉੱਠ ਕੇ ਅਰਜ ਕੀਤੀ ਜਿਹੜੀ ਜ਼ਿੰਮੇਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਨੂੰ ਸੌਂਪ ਗਏ ਨੇ ਬਖਸ਼ ਬੰਦੀ ਵਾਲੀ ਤਗੜੇ ਹੋ ਕੇ ਨਿਬਾਹੀ ਚਲੋ ਤੇ ਇਲਾਕੇ ਤੇ ਬਾਰਸ਼ ਦੀ ਕਿਰਪਾ ਹੋਵੇ।

ਪਾਤਸ਼ਾਹਾਂ ਇਕਬਾਲ ਸਿੰਘ ਨੂੰ ਹੁਕਮ ਕੀਤਾ। ਪਿੰਡ ਵਿਚ ਹੋਕਾ ਦਵਾ ਦਿਉ ਹਰ ਇਕ ਜੀਅ ਇਕ ਮਾਲਾ ਭਜਨ ਦੀ ਇਕ ਭਗੌਤੀਆਂ ਦੀ ਕਰ ਕੇ ਪ੍ਰਮੇਸਰ ਅੱਗੇ ਅਰਦਾਸ ਕਰੋ ਬਾਰਸ਼ ਦੀ ਬਖਸ਼ਿਸ਼ ਹੋਵੇ। ਹੋਰ ਪਿੰਡਾਂ ਨੂੰ ਵੀ ਇੰਜੇ ਆਖੋ!

ਜਦੋਂ ਹਜ਼ੂਰ ਬਿਰਧਾਂ, ਸੁਰਜਨ ਸਿੰਘ ਢੋਟੀਆਂ, ਨੱਥਾ ਸਿੰਘ ਉਸਤਾਦ ਆਦਿਕਾਂ ਨੂੰ ਨਿਵਾਜਦੇ ਰਾਤ ਮਸਤਾਨ ਗੜ੍ਹ ਬਿਰਾਜੇ। ਅੱਧੀ ਰਾਤੀਂ ਮੰਜੇ ਖਿੱਚਣ ਦੀਆਂ ਵਾਜਾਂ ਦਾ ਕਾਰਨ ਜਾਨਣ ਵਾਸਤੇ ਬਾਹਰ ਝਾਤ ਪਈ ਤਾਂ ਮੀਂਹ ਦੇ ਜ਼ੋਰਦਾਰ ਫਰਾਟੇ, ਨੇ ਚਰਨਾਂ ਤੋਂ ਚੇਹਰੇ ਤੱਕ ਭਿਓਂ ਕੇ ਹਜ਼ੂਰ ਅੱਗੇ ਹਾਜ਼ਰੀ ਲਵਾਈ। ਇਉਂ ਲੱਗਾ ਵਲੈਤੀਆਂ ਵਾਲਾ ਮੀਂਹ ਦਾ ਦੇਵਤਾ ਹਰਿਆਣਾ ਤੇ ਵੀ ਤੁੱਠ ਪਿਐ।

ਸ੍ਰੀ ਸਤਿਗੁਰੂ ਜੀ ਨੇ ਜਥੇਦਾਰ ਅਮਰ ਸਿੰਘ ਜੀ ਨਕੌੜਾ

ਵਾਲਿਆਂ ਨੂੰ ਹੁਕਮ ਕੀਤਾ, ਅਫਰੀਕਾ ਜਾਣ ਵਾਸਤੇ ਸਾਜੀਆਂ ਸਣੇ ਪਾਸ ਪੋਰਟ ਦਿੱਲੀ ਪੁਚਾ ਦਿਓ।

ਉਹਨਾਂ ਮੈਨੂੰ ਦੱਸਿਆ, ਮੈਂ ਕਿਹਾ ਜੇ ਮੈਨੂੰ ਹੁਕਮ ਹੈ ਤਾਂ ਤਿਆਰ ਹਾਂ ਆਪ ਅਰਜ਼ ਕਰਕੇ ਨਹੀਂ ਜਾਣਾ। ਕਿਉਂ ਜੋ ਨਾ ਤੇ ਮੈ ਜੱਥੇ ਵਿਚ ਸ਼ਾਮਿਲ ਹਾਂ ਨਾ ਕੋਈ ਹੋਰ ਉਚੇਚਾ ਗੁਣ ਹੈ। ਕਹਿਣ ਲੱਗੇ ਤੇਰਾ ਲਿਸਟ ਵਿਚ ਨਾਂ ਲਿਖਿਆ ਪਿਐ। ਸੋ ਪਾਸਪੋਰਟ ਦਿੱਲੀ ਪੁਚਾ ਦਿੱਤੇ ਗਏ।

ਜਦੋਂ ਮਹਾਰਾਜ ਜੀ ਨੂੰ ਪਤਾ ਲੱਗਾ ਉਹਨਾਂ ਜੁਗਿੰਦਰ ਸਿੰਘ ਮੁਕਤਾ-ਜੁਗਿੰਦਰ ਸਿੰਘ ਢੁਲਕਈ ਨੂੰ ਸੱਦ ਕੇ ਤਾੜਿਆ। ਤੁਸੀਂ ਮੇਰੇ ਨਾਲ ਬੈਂਕੋਕ ਚੱਲੋ! ਅਫਰੀਕਾ ਨਹੀਂ ਜਾਣਾ। ਮੁਕਤੇ ਤਾਂ ਸਪਸ਼ਟ ਕਹਿ ਦਿੱਤਾ ਤੁਸਾਂ ਪਹਿਲੋਂ ਦੱਸਿਆ ਨਹੀਂ ਸੀ ਹੁਣ ਮੈਂ ਸ੍ਰੀ ਸਤਿਗੁਰੂ ਜੀ ਨਾਲ ਬਚਨ ਕਰ ਚੁਕਿਆਂ ਮੈਂ ਤਾਂ ਅਫਰੀਕਾ ਹੀ ਜਾਵਾਂਗਾ। ਪਰ ਢੁਲਕਈ ਨੂੰ ਜਾਦਾ ਇਮਦਾਦ ਦਿੱਤੀ ਕਰ ਮਨਾ ਲਿਓ ਨੇ।

ਜਥੇਦਾਰ ਜੀ ਤੇ ਮੁਕਤੇ ਦਿੱਲੀ ਸਤਿਗੁਰੂ ਜੀ ਅੱਗੇ ਅਰਜ਼ ਕਰ ਦਿੱਤੀ ਤੀਜਾ ਸਾਥੀ ਮਾੜਾ ਹੋਣ ਕਰ ਮਜਬੂਰ ਹੋ ਗਿਐ ਉਸਦੀ ਸੀਟ ਕੈਂਸਲ ਕੀਤੀ ਜਾਵੇ। ਆਗੂ ਅਵਤਾਰ ਸਿੰਘ ਨੇ ਟਿਕਟ ਪ੍ਰਬੰਧਕ 'ਡੈਂਗ ਨੂੰ ਕਿਹਾ ਅੱਗੋਂ ਉਹ ਆਖੇ ਕੂਕਿਆਂ ਦਾ ਕੀ ਪਤਾ ਕਦੋਂ ਫੇਰ ਤਿਆਰ ਹੋ ਜਾਣ।

ਢੁਲਕਈ ਦਿੱਲੀ ਰਾਜੇ ਦੀ ਕੋਠੀ ਪਾਸ ਪੋਰਟ ਲੈਣ ਆਇਆ। ਸਤਿਗੁਰੂ ਜੀ ਨੂੰ ਡਾਕਟਰ ਬੇਨਤੀ ਕਰਦਾ ਪਿਆ ਸੀ। ਗਰੀਬ ਨਿਵਾਜ ਜੀ ਇੱਕ ਟੈਸਟ ਕਰਨਾ ਏ ਆਪ ਜੀ ਥੋੜ੍ਹਾ ਜਿਹਾ ਲੇਟ ਜਾਓ! ਪਾਤਸ਼ਾਹਾਂ ਵਿਨੋਦ ਨਾਲ ਕਹਿ ਦਿੱਤਾ 'ਪਰ ਮੈਂ ਢੁਲਕਈ ਵਾਂਗੂ ਨਹੀਂ ਲੇਟਣਾ, ਤੀਰ ਟਿਕਾਣੇ ਲੱਗਾ।

ਢੁਲਕਈ ਨੇ ਜਥੇਦਾਰ ਜੀ ਤੇ ਮੁਕਤੇ ਸਣੇ ਪਾਤਸ਼ਾਹਾਂ ਅੱਗੇ ਅਰਜ਼ ਕੀਤੀ "ਗਰੀਬ ਨਿਵਾਜ ਜੀ ਮੈਂ ਤੇ ਅੱਗੇ ਈ ਮਾੜਾ ਆਂ-ਆਪ ਜੀ ਜਿਵੇਂ ਹੁਕਮ ਕਰੋ ਮੈਂ ਹਾਜ਼ਰ ਆਂ ਮੈਂ ਪਾਸ ਪੋਰਟ ਨਹੀਂ ਮੰਗਦਾ ਆਪ ਜੀ ਨਾਲ ਅਫ਼ਰੀਕਾ ਜਾਣ ਨੂੰ ਤਿਆਰ ਆਂ-ਪਰ ਲੇਟਣ ਵਾਲਾ ਬਚਨ ਮੇਰੇ ਤੇ ਨਾ ਵਰਤੇ।" ਸ਼ਹਿਨ ਸ਼ਾਹ ਦਿਆਲ ਹੋਏ ਥਾਪੜਾ ਦਿੱਤਾ, ਨਿਸ਼ਚਿੰਤ ਰਹਿ ਸਾਡੇ ਨਾਲ ਚੱਲ ਅਸੀਂ ਹਰ ਤਰ੍ਹਾਂ ਤੇਰੇ ਨਾਲ ਹਾਂ ਅਤੇ ਉਹ ਟਿਕਟ ਫਿਰ ਕੰਮ ਆ ਗਈ।

੧੫-੮-੯੬ : ਸ੍ਰੀ ਸਤਿਗੁਰੂ ਜੀ ਤਾਂ ੧੪ ਨੂੰ ਹੀ ਦਿੱਲੀਓਂ ਬੰਬਈ ਨੂੰ ਪ੍ਰਸਥਾਨ ਕਰ ਗਏ। ਸੰਭਾਵਨਾ ਸੀ ਸਾਡੇ ਤੋਂ ਦੋ ਦਿਨ ਪਹਿਲਾਂ ਨੈਰੋਬੀ ਪ੍ਰਵੇਸ਼ ਕਰਨਗੇ। ਅਸੀਂ ੧੫ ਅਗਸਤ ਸਵੇਰੇ ਸੱਤ ਵਜੇ ਰਾਜੇ ਦੀ ਕੋਠੀਓਂ ਚੱਲੇ। ਕਰੀਬ ਗਿਆਰਾਂ ਵਜੇ ਜਹਾਜ਼ ਉਡਿਆ। ਜਾਂ ਦੁਬਈ ਪਹੁੰਚੇ ਜਿਥੋਂ ਜਹਾਜ਼ ਬਦਲਣਾ ਸੀ, ਜਹਾਜੋਂ ਬਾਹਰ ਨਿਕਲੇ ੪੩ ਡਿਗਰੀ ਗਰਮੀ ਨੇ ਏ.ਸੀ. ਚੋਂ ਨਿਕਲਦਿਆਂ ਨੂੰ ੯੬ ਦਰਜੇ ਵਰਗਾ ਵਖਾਲਾ ਦਿੱਤਾ। ਏਅਰ ਪੋਰਟ ਦੇ ਅੰਦਰ ਅੱਪੜੇ ਤਾਂ ਅੱਗੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਜਿਹੜਾ ਸ਼ਾਂਤਮਈ ਬਿਨੋਦੀ ਠੰਢਾ ਮਿੱਠਾ ਅਨੰਦ ਪ੍ਰਾਪਤ ਹੋਇਆ। ਦੇਖਾ ਹੀ ਪਰਵਾਨ ਸੀ। ਅਚੰਭਤ ਸਾਂ ਸਾਡੇ ਤੋਂ ਪਹਿਲਾਂ ਪੁੱਜਣ ਵਾਲੇ ਹੁਣ ਸਾਡੇ ਤੋਂ ਦੋ ਘੰਟੇ ਨੈਰੋਬੀ ਲੇਟ ਪਹੁੰਚ ਰਹੇ ਨੇ। ਸੰਤ ਅਮਰ ਸਿੰਘ ਢੱਡੇ ਦੀ ਵ੍ਹੀਲ ਚੇਅਰ ਪਹੁੰਚਣ ਤੱਕ ਅੱਧਾ ਘੰਟਾ ਉਹ ਆਨੰਦਮਈ ਵਰਸ਼ਾ ਹੋਈ ਪਿਛਲਾ ਥਕੇਵਾਂ ਲਾਹ ਕੇ ਅਗਲੇ ਸਫ਼ਰ ਜੋਗੀ ਤਾਕਤ ਪ੍ਰਾਪਤ ਹੋ ਗਈ।

ਦੁਬਈ ਤੋਂ ਨੈਰੋਬੀ ਜਾਣ ਵਾਸਤੇ ਜਿਹੜੇ ਜਹਾਜ਼ ਤੇ ਚੜ੍ਹੇ ਉਹਦੀਆਂ ਸੀਟਾਂ ਜਿਵੇਂ ਯੂ.ਪੀ. ਦੀ ਪੁਰਾਣੀ ਬੱਸ ਦੀਆਂ ਸੀਟਾਂ ਹੋਣ। ਛੋਟੇ ਵੀਰ ਗੁਰਮੁਖ ਸਿੰਘ ਨੇ ਉਦਮ ਕਰ ਕੇ ਕੁਝ ਚੰਗੀਆਂ ਸੀਟਾਂ ਲੱਭ ਕੇ ਆਖਿਆ ਭਾਅ ਜੀ ਐਥੇ ਆ ਜਾਓ। ਫਿਰ ਵੀ ਟੁੱਟ ਸੀਟ ਕਵਰ ਬੰਨ੍ਹਣ ਵਾਲੀਆਂ ਬੈਲਟਾਂ ਨਦਾਰਦ— ਜਹਾਜ਼ ਸਟਾਰਟ ਹੋਇਆ ਇੰਜ ਲੱਗਿਆ ਜਿਵੇਂ ਖਿੱਲਰ ਜਾਵੇਗਾ। ਜਦੋਂ ਤੁਰਿਆ ਜਿਵੇਂ ਬੂਤਰੇ ਬੈਲ ਖਾਲੀ ਗੱਡਾ ਅੱਪੜ ਵਾਹਣ ਵਿਚ ਲੈ ਵੜੇ ਹੋਣ। ਅਗਲੀਆਂ ਸੀਟਾਂ ਨੂੰ ਘੁੱਟ ਕੇ ਹੱਥ ਪਾ ਲਏ। ਇੱਕ ਦੂਜੇ ਵੱਲ ਵੇਖ ਕੇ ਹੱਸਣ ਜੋਗਾ ਸਮਾਂ ਨਹੀਂ ਸੀ ਮਿਲ ਰਿਹਾ। ਜਦੋਂ ਸਾਰਾ ਜ਼ੋਰ ਲਾ ਕੇ ਧਰਤੀਓਂ ਉੱਚਾ ਉਠਣ ਲੱਗਾ ਜਾਪਿਆ ਹੁਣ ਗਿਆ ਕਿ ਗਿਆ। ਉਚਾਈ ਤੇ ਜਾ ਕੇ ਰੋਹੜੇ ਪੈ ਗਿਆ ਤਾਂ ਸਾਰਿਆਂ ਦਾ ਸਾਹ 'ਚ ਸਾਹ ਆਇਆ। ਫੇਰ ਈ ਇਕ ਦੂਜੇ ਵੱਲ ਵੇਖ ਕੇ ਹੱਸਣਾ ਜਾਰੀ ਹੋਇਆ।

ਇੱਕ ਦੂਜੇ ਦੀ ਸੁੱਖ ਸਾਂਦ ਪੁੱਛੀ ਧੁੜ ਚੋਂ ਸਾਮਾਨ ਸੰਭਾਲਿਆ। ਆਲੇ ਦੁਆਲੇ ਵੇਖਿਆ ਜਹਾਜ਼ ਅੱਧਿਓਂ ਵੱਧ ਖਾਲੀ ਪਿਐ। ਆਪੋ ਵਿਚ ਪੁੱਛਿਆ ਸਵਾਰੀਆਂ ਚੜ੍ਹੀਆਂ ਈ ਏਨੀਆਂ ਸਨ ਜਾਂ ਕੁਝ ਡਿੱਗ ਪਈਆਂ ਹੋਣ। ਹਾਸੇ ਨਾਲ ਵੱਖੀਆਂ ਦੁਖਣ ਲੱਗ ਪਈਆਂ। ਖੈਰ ਅੱਧ ਅਸਮਾਨੇ ਜਾ ਕੇ ਜਦੋਂ ਕੁਝ ਸ਼ਾਂਤੀ ਹੋਈ। ਪੜ੍ਹਨ ਵਾਸਤੇ ਉਰਦੂ ਲਿਟ੍ਰੇਚਰ ਲੱਭਣਾ ਚਾਹਿਆ। ਜਦ ਨਾ ਲੱਭਾ, ਹੂਰਾਂ ਤੇ ਨਜ਼ਰ ਨਾ ਆਈਆਂ। ਇੱਕ ਟੁੱਟੜ ਜਹੇ ਮੁਲਾਜ਼ਮ ਜਾਪਦੇ ਰਾਹੀਂ ਕਪਤਾਨ ਵੱਲ ਸੁਨੇਹਾ ਘੱਲਿਆ। ਓਹ ਆ ਕੇ ਪੰਜਾਬੀ 'ਚ ਪੁਛਦੈ ਦੱਸੋ ਜੀ ਕੀ ਹੁਕਮ ਏ। ਮਾਂ ਬੋਲੀ ਸੁਣਦਿਆਂ ਰੂਹ ਖਿੜ ਗਿਆ। ਆਖਿਆ-ਅੜਿਆ। ਕੋਈ ਉਰਦੂ ਅਖ਼ਬਾਰ ਜਾਂ ਰਸਾਲਾ ਈ ਲਿਆ ਦੇਵੇਂ ਤੇਰੀ ਮੇਹਰਬਾਨੀ ਹੋਵੇਗੀ।

ਕਹਿੰਦਾ ਸਰਦਾਰ ਜੀ ਏਹ ਗਰੀਬ ਏਅਰ ਵੇਜ਼ ਏ। ਜਹਾਜ਼ ਦੀ ਹਾਲਤ ਆਪ ਨੇ ਵੇਖ ਈ ਲਈ ਏ। ਸਾਡੇ ਕੋਲ ਏਨਾ ਫੰਡ ਨਹੀਂ ਹੁੰਦਾ ਕਿਤਾਬਾਂ ਵਗੈਰਾ ਖਰੀਦ ਕੇ ਲਿਆ ਰੱਖੀਏ। ਜੇ ਕਾਰੇ ਕਜਾ ਲੈ ਵੀ ਆਈ ਏ ਲੋਕ ਚੁੱਕ ਲਿਜਾਂਦੇ ਨੇ।

ਏਨੇ ਚਿਰ ਨੂੰ ਇੱਕ ਛੇ ਫੁੱਟਾ ਜਵਾਨ ਪਤਲਾ ਸਿੱਧਾ ਚਿੱਟੀ ਸਲਵਾਰ ਕਮੀਜ਼ ਪਾਈ ਸਾਹਬ ਸਲਾਮਤ ਵੇਖ ਕੇ ਪੁੱਛਦੈ ਸਰਦਾਰੋ

ਕਿੱਥੋਂ ਆਏ ਓ ਸੁਣਾਓ ਰਾਜ਼ੀ ਖੁਸ਼ੀ ਓ ? ਆਪਣੇ ਜ਼ਿਲ੍ਹੇ ਦੀ ਬੋਲੀ ਸੁਣ ਕੇ ਆਖਿਆ ਸਾਹਿਬ ਤੈਨੂੰ ਵੀ ਸਲਾਮਤ ਰੱਖੇ ਜਿੱਥੋਂ ਤੂੰ ਆਇਐਂ ਪੁੱਤਰਾ ਉਥੋਂ ਈ ਅਸੀਂ ਵੀ ਆਏ ਆਂ। ਸਾਡਾ ਪਿੰਡ ਤੇ ਹਿਦੂ ਚੱਕ ਏ ਤੂੰ ਆਪਣਾ ਦੱਸ! ਬੜਾ ਖੁਸ਼ ਹੋ ਕੇ ਆਂਹਦਾ ਕੁਝਰਾਂ ਵਾਲੇ ਦੇ ਨੇੜੇ ਅਰੂਪ ਏ। ਮੈਨੂੰ ਸ਼ੱਕ ਜਿਹਾ ਪਿਆ ਆਖਿਆ ਜੱਟ ਜਾਪਨੈਂ ਤੇਰੇ ਪਿਓ ਦੇ ਨਾਣਕੇ ਕਿੱਥੇ ਨੇ ? ਸਾਡੇ ਨਾਣਕੇ ਕੁੱਲ ਬਾਜਵੇ ਸਨ ਸਾਡੀ ਇਕ ਮਾਸੀ ਅਰੂਪ ਵਿਆਹੀ ਗਈ ਸੀ। ਖਿੜ ਪਿਆ, ਕਹਿੰਦੈ ਮੇਰੇ ਪਿਓ ਦੇ ਨਾਣਕੇ ਬੰਨ੍ਹ ਬਾਜਵੇ ਨੇ ਕੁੱਲ ਵਾਲੀ ਐਮਾ ਨੂੰ ਮਾਸੀ ਆਂਹਦੇ ਸਨ। ਮਸ਼ਹੂਰ ਡਾਕੂ 'ਮੀਰੇ ਦੀ ਧੀ ਸੀ। ਫੌਤ ਹੋ ਚੁੱਕੀ ਏ। ਫਿਰ ਗੱਲਾਂ ਦੀ ਡੋਰ ਗੁਰਮੁਖ ਸਿੰਘ ਹੱਥ ਚਲੀ ਗਈ।

੧੬-੮-੯੬ : ਨੈਰੋਬੀ ਸਾਢੇ ਛੇ ਫੁੱਟੇ ਸੂਬਾ ਸਤਨਾਮ ਸਿੰਘ ਜੀ ਘਰ, ਅੰਮ੍ਰਿਤ ਵੇਲੇ ਹਜ਼ੂਰੀ ਰਾਗੀ ਮੋਹਣ ਜੀ ਨੇ "ਭਾਦੁਇ ਭਰਮ ਭੁਲਾਣੀਆਂ," ਪੜ੍ਹਿਆ ਪਤਾ ਲੱਗਾ ਅੱਜ ਸੰਗਰਾਂਦ ਹੈ। ਭਾਦਰੋਂ ਤੋਂ ਹਮੇਸ਼ਾ ਈ ਡਰ ਲੱਗਦਾ ਰਿਹੈ ਮੇਰਾ 'ਭਾਦੁਇ ਭਰਮ, ਵਰਿਆਮ 'ਚੋ ਪੜ੍ਹੋ) ਸ੍ਰੀ ਸਤਿਗੁਰੂ ਜੀ ਦੇ ਪਿਛਲੇ ਪਾਸੇ ਬੈਠਿਆਂ ਹੌਲੇ ਜਿਹੇ ਆਖਿਆ 'ਸੇ ਭਾਦੁਇ ਨਰਕਿ ਨ' ਹਜ਼ੂਰ ਨੇ ਰਾਗੀਆਂ ਨੂੰ ਰੋਕ ਸਥਾਈ ਦੇ ਬਦਲਾਏ ਏ ਸੇ ਭਾਦੁਇ...। ਵਾਰ ਦੇ ਭੋਗ ਤੋਂ ਪਹਿਲਾਂ ਇਕ ਹਵਨ ਹੋਣਾ ਸੀ ਸੋਧੀ ਸਿੰਘ ਥੋੜ੍ਹੇ ਹੋਣ ਕਰ ਹਜ਼ੂਰੀ ਸੇਵਕਾਂ 'ਚੋਂ ਰਛਪਾਲ ਸਿੰਘ ਤੇ ਪੂਰਬੋ ਨੂੰ ਸਾਥ ਦੇਣਾ ਪਿਆ। ਇੱਕ ਅਨੰਦ (ਅਨੰਦ ਕਾਰਜ) ਤੇ ਸਲੋਕਾਂ ਬਾਦ ਸੰਗਤ ਨੂੰ ਬੈਠਣ ਦਾ ਹੁਕਮ ਹੋਇਆ।

ਪਾਤਸ਼ਾਹਾਂ ਫੁਰਮਾਇਆ ਮੈਨੂੰ ਬੜੀ ਸੰਗ ਆਈ ਏ ਏਨੀ ਸੰਗਤ 'ਚੋਂ ਹਵਨ ਜੋਗੇ ਸਿੰਘ ਨਾ ਮਿਲਣ। ਵਡੇਰਿਆਂ ਨੂੰ ਕੀ ਕਹਿਣੈਂ ਨੌਜਵਾਨ ਅੱਗੇ ਔਣ ਸੋਧ ਰੱਖਣ।

੧੫ ਤੋਂ ਵੀਹ ਸਾਲ ਦੇ ਦਸ ਯਾਰਾਂ ਲੜਕੇ ਹਜ਼ੂਰ ਦੇ ਸਾਹਵੇਂ ਹੱਥ ਜੋੜ ਕੇ ਲਾਈਨ ਲਗਾ ਕੇ ਖੜ੍ਹੇ ਹੋ ਗਏ। ਸਾਰਿਆਂ ਸੋਧ ਪਰਵਾਨ ਕੀਤੀ ਅਤੇ ਅੱਜ ਸੋਧ ਰੱਖਣ ਬਾਰੇ ਮਾਪਿਆਂ ਨਾਲ ਸਲਾਹੀਂ ਕਰਦੇ ਵੇਖੇ। ਸ਼ਾਮ ਦੇ ਨਿਤਨੇਮ ਬਾਦ ਕਈ ਬੀਬੀਆਂ ਸੋਧ ਰੱਖਣ ਦੀ ਆਗਿਆ ਲੈਣ ਵਾਸਤੇ ਆ ਹਾਜ਼ਰ ਹੋਈਆਂ। ਜਿਨ੍ਹਾਂ ਨੂੰ ਵੇਖ ਕਈ ਜੋੜਿਆਂ ਸੋਧੀ ਬਣਨ ਦੀਆਂ ਖੁਸ਼ੀਆਂ ਲਈਆਂ।

੧੭-੮-੯੭ : ਅੱਜ ਪਾਤਸ਼ਾਹਾਂ ਕਈ ਘਰੀਂ ਚਰਨ ਪਾਏ। ਵੇਖਿਆ ਕਈ ਤਾਂ ਬੜੇ ਰੱਜੇ-ਪੁੱਜੇ ਨੇ ਕਈ ਅਜੇ ਸੰਘਰਸ਼ ਕਰਦੇ ਹੀ ਜਾਪਦੇ ਨੇ. ਸ੍ਰੀ ਸਤਿਗੁਰੂ ਜੀ ਬਿਨਾਂ ਵਿਤਕਰਾ ਜਿੰਨਾ ਦਾ ਅੱਜ ਦੀ ਲਿਸਟ ਵਿਚ ਨਾਂ ਸੀ ਸਭਨਾ ਤੇ ਕਿਰਪਾ ਕੀਤੀ।

੧੮-੮-੯੬ : ਅੱਜ ਤਾਂ ਵਾਰ ਦੇ ਭੋਗ ਬਾਦ ਸਤਿਗੁਰੂ ਜੀ ਇਕ ਦਮ ਸ਼ਰਧਾਲੂ ਜਨਾਂ ਵੱਲ ਚਰਨ ਪਾਉਣ ਚਲੇ ਗਏ। ਅਸੀਂ ਨਾਲ ਨਹੀਂ ਜਾ ਸਕੇ। ਵਾਰੇ ਦੇ ਸਾਥੀ ਦਿਆਲ ਸਿੰਘ ਲੁਹਾਰਾਂ ਵਾ[illegible] ਆਪਣੇ ਘਰ ਲੈ ਗਏ। ਪੁਰਾਣੇ ਕੂਕਿਆਂ ਵਾਲੀ ਸਰਦਾਈ ਛਕਾਈ ਹੋਰ ਜੋ ਸੇਵਾ ਕੀਤੀ ਅੰਤ ਈ ਨਹੀਂ। ਪੁਰਾਣੀਆਂ ਯਾਦਾਂ ਤਾਜ਼[illegible] ਕੀਤੀਆਂ ਹਟਕੋਰਿਆਂ ਸਣੇ।

ਪਹਿਲਾਂ ਹਵਾਈ ਅੱਡੇ ਤੋਂ ਜਥੇਦਾਰ ਅਮਰ ਸਿੰਘ ਜੀ ਨੂੰ ਲੈ [illegible] ਆਏ ਨਾਲ ਅੰਬਾ ਨਾਚਾ ਵੀ ਸੀ। ਪਿਛਲੇ ਪਹਿਰ ਦੇ ਨਿਤਨੇਮ ਬਾ[illegible] ਜਥੇਦਾਰ ਜੀ ਨੇ ਦੀਵਾਨ ਸਜਾਇਆ।

੧੯-੮-੯੬ : ਸ੍ਰੀ ਸਤਿਗੁਰੂ ਜੀ ਦੇ ਹੁਕਮ ਨਾਲ ਵਾਰੇ ਦ[illegible] ਕੀਰਤਨ ਹੋਇਆ। ਫਿਰ ਜਥੇਦਾਰ ਜੀ, ਦਲਜੀਤ ਸਿੰਘ ਬੱਲ ਮੁਕਤਾ, ਗੁਰਮੁਖ ਸਿੰਘ ਤੇ ਮੈਂ ਹੁਕਮਨ ਡਾ. ਫਲੌਰਾ (ਸ. ਗੁਰਚੈਨ ਸਿੰਘ) ਵਲ ਗਏ। ਡਾਕਟਰੀ ਨੁਕਤਿਆਂ ਤੇ ਤਾਂ ਬਾਤਾਂ ਹੋਈਆਂ ਈ, ਸਰਧਾ ਪੱਖੋਂ ਸ੍ਰੀ ਸਤਿਗੁਰੂ ਜੀ ਦੀ ਡਾ ਫਲੌਰਾ ਤੇ ਬਿਅੰਤ ਕਿਰਪਾ ਵੇਖ ਕੇ ਅਨੰਦਤ-ਆਚੰਭਤ ਹੋਏ।

੨੦-੮-੯੬ : ਹੁਕਮ ਹੋਇਆ ਪਰਛਾਵੇਂ ਲੱਭਣ ਚੱਲੀਏ! ਯਾਰਾਂ ਗੱਡੀਆਂ, ਬਾਨਵੇਂ ਸਵਾਰ। ਕੋਈ ਪਤਾ ਨਹੀਂ ਕਿਹੜੇ ਰਾਹੀ ਕਿੱਧਰ ਨੂੰ ਜਾ ਰਹੇ ਆਂ। ਪਹਾੜ ਮੈਦਾਨ ਖੁਸ਼ਕੀ ਹਰਿਆਲੀ ਲੰਘਦੇ ਦੋ ਪਹਾੜੀਆਂ ਵਿਚਾਲੇ ਸੜਕ ਤੇ ਈ ਗੱਡੀਆਂ ਖੜੋ ਗਈਆਂ ਆਮ ਆਵਾ ਜਾਈ ਨਾਮ ਮਾਤਰ ਸੀ। ਮੈਂ ਉਤਰ ਕੇ ਨਮਸਕਾਰ ਕੀਤੀ, ਕਹਿੰਦੇ ਸਾਧੂ! ਸਿੱਧਾ ਖੜੋ ਜਾ - ਖੜੋ ਗਿਆ ਕਹਿੰਦੇ ਆਪਣਾ ਪਰਛਾਵਾਂ ਲੱਭ! ਆਲੇ ਦਆਲੇ ਵੇਖਿਆ, ਹੈਂ? ਕਿੱਥੇ ਲੁੱਕ ਗਿਐ ? ਮੈਂ ਹੱਸਿਆ ਗਰੀਬ ਨਿਵਾਜ਼ ਜੀ ਮੈਂ ਤੇ ਅਵਤਾਰ ਹੋ ਗਿਆਂ ਮੇਰਾ ਪਰਛਾਵਾਂ ਈ ਕੋਈ ਨਹੀਂ। ਅਵਤਾਰ ਸਿੰਘ ਅਮਰਾ ਸਰੀ ਨੂੰ ਸੱਦ ਕੇ ਬਚਨ ਕੀਤਾ ਅਵਤਾਰ ਤਾਂ ਏਹੀ ਏ ਆਪਣੇ ਪੈਰਾਂ ਵਲ ਵੇਖ! ਵੇਖਿਆ ਐਵੇਂ ਝੋਲਾ ਜਿਹਾ ਪਿਆ। ਸਾਰੇ ਆਪੋ ਆਪਣੇ ਪੈਰਾਂ ਵੱਲ ਵੇਖਣ ਲੱਗ ਪਏ। ਮੈਂ ਮਾਘਾ ਮਾਰ ਕੇ ਹੱਸਿਆ "ਬੱਚ ਗਿਆ ਬੱਚ ਗਿਆ।" ਹਜ਼ੂਰ ਵੀ ਖਿੜ ਖਿੜਾਏ। ਅਵਤਾਰ ਸਿੰਘ ਪੁੱਛਦੈ ਕਿੱਥੋਂ ਬਚ ਗਿਐਂ ? ਮੇਰੇ ਵੱਲ ਇਸ਼ਾਰਾ ਕਰ ਕੇ ਕਹਿੰਦੇ ਏਹਨੂੰ ਪੁੱਛ। ਸਾਰਿਆਂ ਮੇਰੇ ਵੱਲ ਵੇਖਿਆ ਤਾਂ ਆਖਿਆ "ਅਵਤਾਰ ਬਣਨੋਂ ਬਚ ਗਿਆਂ ਨਿਰੀਆਂ ਮੁਸੀਬਤਾਂ।" ਹਾਸਾ।

ਫੁਰਮਾਇਓ ਨੇ ਦੁਨੀਆਂ ਵਿਚ ਇਹੋ ਥਾਂ ਹੈ ਜਿੱਥੇ ਬਾਰਾਂ ਮਹੀਨੇ ਬਾਰਾਂ ਵਜੇ ਪਰਛਾਵਾਂ ਪੈਰਾਂ 'ਚ ਗੁੰਮ ਜਾਂਦਾ ਏ, ਗਰਮੀ ਬਹੁਤ ਏ ਆਓ ਚੱਲੀਏ।

੨੧-੨੨-੨੩ ਦੀ ਲਿਖਤ ਲੱਭੀ ਨਹੀਂ। ੨੫ ਏਨਾ ਕੁ ਹੈ ਬੈਂਕੋਕ ਵਾਸੀ ਕਈ ਜਣੇ ਆਏ, ਪਰ ਸਾਮਾਨ ਜਹਾਜ਼ ਵਿਚ ਈ ਛੱਡ ਆਏ ਸਾਰੇ।

੨੫-੮-੯੬ : ਪਹਿਲਾਂ ਸੱਪ ਘਰ ਵੇਖਿਆ ਵਿਚਾਲੇ ਦਰਖਤਾਂ ਦੀਵਾਰਾਂ ਤੇ ਫਿਰਦੇ ਚਿਟੇ-ਨੀਲੇ-ਕਾਲੇ-ਹਰੇ ਬੇਓੜ

ਕਿਸਮਾਂ-ਨਿੱਕੇ-ਲੰਮੇ-ਪਤਲੇ-ਮੋਟੇ-ਤਿੱਖੇ ਸੁਸਤ। ਗਿੱਠ ਕੁ ਚਿੱਟਾ ਸਿਰ, ਫਿਰ ਭੂਸਲਾ ਫਿਰ ਚਿੱਟੇ ਨੇ ਬੰਨ੍ਹ ਕੇ ਬਿਠਾ ਲਿਆ। ਏਨਾ ਤਿੱਖਾ ਹਜ਼ੂਰ ਕਹਿੰਦੇ ਲਗਾਤਾਰ ਲੱਭ ਕੇ ਵਿਖਾਓ। ਕਦੀ ਕਿਤੇ ਕਦੀ ਕਿਤੇ ਨਜ਼ਰੀਂ ਪੈ ਜਾਇ।

ਅਜੈਬ ਘਰ 'ਚ ਮਹਾਤਮਾ ਗਾਂਧੀ ਹਾਲ ਵੇਖਿਆ। ਗੋਰਿਆਂ ਵਲੋਂ ਕਾਲਿਆਂ ਤੇ ਗੋਲੀਬਾਰੀ ਦਾ ਚਿੱਤਰ ਏਨਾ ਸਜੀਵ ਸੀ ਬਹੁਤਾ ਚਿਰ ਵੇਖਿਆ ਨਹੀਂ ਗਿਆ। ਸ੍ਰੀ ਸਤਿਗੁਰੂ ਜੀ ਨੇ ਜੱਸ ਜੀਵਨ ਬਾਰੇ ਬਚਨ ਕੀਤੇ। ਮ: ਨਿਹਾਲ ਸਿੰਘ ਤੇ ਅੱਜ ਦੇ ਸਮੇਂ ਦੀ ਸਮਾਨਤਾ ਪਰਤੱਖ ਨਜ਼ਰ ਆਈ। ਸਤਿਗੁਰੂ ਜੀ ਦੀ ਸੱਸ ਦੇ ਵਿਆਹ ਦਾ ਪਰਸੰਗ ਭਾਲਦੇ ਰਹੇ ਲੱਭਾ ਨਾ, ਥੋੜੀ ਟੂਕ ਹੀ ਮਿਲੀ। ਅੱਜ ਫਿਰ ਸਾਰਿਆਂ-ਦਿਆਲ ਸਿੰਘ ਲੁਹਾਰਾਂ ਵੱਲ ਸ਼ਾਮ ਦਾ ਜਲ ਪਾਣੀ ਸਰਦਾਈ ਛਕੇ।

੨੬-੮-੯੬ : ਸਵੇਰੇ ਚਾਰ ਵਜੇ ਤੁਰਨ ਦਾ ਹੁਕਮ ਸੀ ਪਰ ਕਿਸੇ ਦੇ ਕਹੇ ਤੇ ਸੇਵਕ ਰਛਪਾਲ ਸਿੰਘ ਨੇ ਸ਼ਾਮ ਨੂੰ ਹੀ ਸਤਿਗੁਰੂ ਜੀ ਅੱਗੇ ਅਰਜ਼ ਕੀਤੀ ਕਿ ਗੱਡੀਆਂ ੬ ਵਜੇ ਤੋਂ ਬਾਦ ਹੀ ਤੁਰਨ। ਪਾਤਸ਼ਾਹਾਂ ਦੇ ਪਰਵਾਨਗੀ ਦੇਣ ਬਾਦ ਫਿਰ ਕੁਝ ਕਹਿਣ ਲੱਗਾ ਤਾਂ ਅੱਗੋਂ ਬੜੇ ਆਰਾਮ ਨਾਲ ਅਵਾਜ਼ਾਂ ਆਈਆਂ। ਹੋਰ ਕਹਿਣ ਦੀ ਲੋੜ ਨਹੀਂ, ਜ਼ਾਹਰ ਸੀ ਢਿੱਲਾ ਪ੍ਰੋਗਰਾਮ ਜਾਂ ਬਦਲਾਉ ਅਪ੍ਰਵਾਨ ਹੈ, ਪਰ ਅਰਜ਼ ਮੰਨਣ ਦੀ ਸਿਖ਼ਰ ਤਾਂ ਬਣਾਈ ਰੱਖਣੀ ਹੈ। ਇੱਕ-ਇੱਕ ਮਿੰਟ ਦੀ ਸੁਚੱਜੀ ਤੇ ਕਾਹਲੀ ਵਰਤੋਂ ਦੀ ਕੋਈ ਮਿਸਾਲ ਨਹੀਂ ਮਿਲ ਸਕਦੀ। ਜਦੋਂ ਗੱਡੀਆਂ ੬ ਦੀ ਬਜਾਇ ੯ ਵਜੇ ਹੀ ਤੁਰ ਸਕੀਆਂ ਤਾਂ ਸ੍ਰੀ ਸਤਿਗੁਰੂ ਜੀ ਦੇ ਬਚਨ ਦੀ ਸਾਰਥਕਤਾ ਸਾਹਮਣੇ ਆ ਗਈ। ਪਾਤਸ਼ਾਹਾਂ ਤੇ ਸੋਲਾਂ ਹੋਰ ਸਰੀਰਾਂ, ਬਾਈ ਏਅਰ ਮਸਾਈ ਮਾਰਾ ਪਹੁਚਣਾ ਸੀ।

ਥੋੜਾ ਖਾਣ ਪੀਣ ਕਰ ਕੇ ਜਦੋਂ ਨੈਰੋਬੀ ਤੋਂ ਨਿਕਲੇ ਤਾਂ ਮੌਸਮ ਬੜਾ ਹੀ ਵਧੀਆ ਏ। ਨਿੱਕੀ ਫੁਹਾਰ ਹਰੇਵਾਈ ਨੂੰ ਦੁਬਾਲਾ ਕਰਦੀ ਪਈ ਏ।

ਪਹਾੜੀ ਰਸਤਾ ਵਧੀਆ ਸੜਕ ਦੀ ਉਚਾਣ ਨਿਵਾਣ ਪੀਂਘ ਹੁਲਾਰੇ ਦਾ ਪਰਤੋ ਪਾ ਰਹੀ ਏ। ਬਰਸਾਤੀ ਮੱਕੀ ਦੀ ਭਰਪੂਰ ਫ਼ਸਲ ਨਹਿਰੀ ਦਾ ਮੂੰਹ ਚਿੜਾ ਰਹੀ ਏ, ਏਹ ਨੈਰੋਕ ਹੈ ਕਣਕ, ਕਿਤੇ ਵਾਲਾ ਪੀਚਣ ਵਾਲਾ ਜਾਪਦੈ ਕਿਤੇ ਸਿੱਟੇ ਨਿਕਲਦੇ ਪਏ ਨੇ ਕਿਤੇ ਕੰਬਾਈਨਾਂ ਵਾਢੀ ਕਰੀ ਜਾਂਦੀਆਂ ਨੇ। ਦੋ ਗੱਡੀਆਂ ਘਰੋਂ ਈ ਲੇਟ ਤੁਰੀਆਂ ਸਨ— ਪਰ ਸੱਤ ਸੋਹਣੀ ਸੜਕ ਤੇ ਫਰਾਟੇ ਮਾਰੀ ਜਾਂਦੀਆਂ ਨੇ। ਕਾਫ਼ੀ ਦੂਰ ਜਾ ਕੇ ਸੜਕ ਖੱਬੇ ਨੂੰ ਮੁੜ ਗਈ ਤੇ ਪੱਕੀ ਤੋਂ ਕੱਚੀ ਹੋ ਗਈ। ਇਹ ਕੱਚੀ ਵੀ ਅਜੀਬ ਕੱਚੀ ਏ ਪਹਿਲਾਂ ਲੁੱਕ ਬੱਜਰੀ ਘਟਦੀ ਗਈ ਫਿਰ ਖ਼ਤਮ ਹੋ ਗਈ। ਪਰ ਮਿੱਟੀ ਦੀ ਸੜਕ 'ਚ ਏਨੀਆਂ ਪੱਕੀਆਂ ਤੇ ਸਾਫ਼ ਗੈਲਾਂ ਬਣੀਆਂ ਹੋਈਆਂ ਨੇ। ਗੱਡੀਆਂ ਦੀ ਸਪੀਡ ਵਿਚ ਫ਼ਰਕ ਨਹੀਂ ਪਿਆ। ਤਿੰਨ ਘੰਟਿਆਂ ਦੀ ਅਰੁਕ ਦੌੜ ਬਾਦ ਇਕ ਪਟਰੋਲ ਪੰਪ ਜਹੇ ਪੇਂਡੂ ਅੱਡੇ ਤੇ ਸਭੇ ਗੱਡੀਆਂ ਇਕੱਠੀਆਂ ਹੋ ਗਈਆਂ। ਕੁਝ ਨੌਜਵਾਨ ਦੁਕਾਨਾਂ 'ਚ ਖਾਣ ਪੀਣ ਦੀਆਂ ਚੀਜ਼ਾਂ ਲੈਣ ਵੜ ਗਏ। ਦੱਸਿਓ ਨੇ ਕਿਲੋਂ ਪਾਣੀ ਦੀ ਬੋਤਲ ਸੌ ਸ਼ਿਲਿੰਗ ਦੀ ਆਈ ਏ। ਸੁਣ ਕੇ ਮਾੜੀ ਮੋਟੀ ਪਿਆਸ ਬਿਨਾਂ ਪਾਣੀਓਂ ਪਾਣੀ ਪਾਣੀ ਹੋ ਗਈ।

੨੭-੮-੯੬ : ਮਾਰਾ ਨਦੀ ਕੰਢੇ ਬਣੇ ਪੈਰਾ ਡਾਈਜ਼ ਹੋਟਲ ਦੇ ਇੱਕ ਉਚੇ ਚੁਬਾਰਾ ਨੁਮਾ ਮਚਾਨ ਤੇ ਸ਼ਾਮ ੮.੦੦ ਵਜੇ ਨਦੀ 'ਚ ਨਹਾ ਰਹੇ ਜਾਨਵਰਾਂ ਬਾਰੇ ਪਾਤਸ਼ਾਹਾਂ ਫੁਰਮਾਇਆ ਨਾ ਏਹ ਸੂਰ ਨੇ ਨਾ ਹਾਥੀ ਨੇ 'ਇਕ ਦੋ ਪਰ੍ਹਾਂ ਖੜੋ ਤੇ ਸਰੀਰਾਂ ਵੱਲ ਇਸ਼ਾਰਾ ਕਰਦਿਆਂ, ਏਕ ਕਥੌਕੋ ਨੇ, ਆਲੂ ਰੋਟੀ ਸੇਬ ਸੰਤਰਾ ਸੁੱਟੋ ਪਾਣੀ ਵਿਚ ਨਹੀਂ ਡਿੱਗਣ ਦਿੰਦੇ ਮੂੰਹ ਖੁੱਲ੍ਹ ਕੇ ਸਾਬਤ ਈ ਨਿਗਲ ਜਾਣਗੇ। ਹੋਰ ਦੱਸਿਆ ਸ਼ੇਰ ਚਿੱਤਰੇ ਸ਼ਿਕਾਰੀ ਜਾਨਵਰ-ਸੂਰਜ ਚੜ੍ਹਦੇ ਜਾਂ ਛਿਪਦੇ ਹੀ ਵੇਖੇ ਜਾ ਸਕਦੇ ਹਨ। ਸੋ ਹੁਣ ਸੌਂ ਜਾਉ। ਸਵੇਰੇ ੪.੦੦ ਤੋਂ ੫.੦੦ ਤੱਕ ਆਪਣੀ ਡੇਰੀਂ ਨਿਤਨੇਮ ਕਰਕੇ ੬.੦੦ ਵਜੇ ਗੱਡੀਆਂ 'ਚ ਬੈਠ ਜਾਣਾ। ਰਾਗੀਆਂ ਨੂੰ ਹੁਕਮ ਕੀਤਾ ੫ ਤੋਂ ੬ ਤੱਕ ਬਿਨਾਂ ਸਾਜ਼ਾਂ ਵਾਰ (ਆਸਾ ਦੀ ਵਾਰ) ਸੁਣਾ ਕੇ ਤਿਆਰ ਹੋ ਜਾਇਓ।

ਜਦੋਂ ਮੋਹਣ ਸੁਖਦੇਵ ਹੋਰੀਂ ੫ ਵਜੇ ਵਾਰ ਸੁਨਾਣ ਪੁੱਜੇ ਤਾਂ ਹਜ਼ੂਰੀ ਸੇਵਕ ਦੀਦਾਰ ਸਿੰਘ ਵਾਰ ਦਾ ਭੋਗ ਪਾਣ ਨੂੰ ਤਿਆਰ ਸੀ। ਫਿਰ ਵੀ ਸੰਗਤਾਂ ੮.੩੦ ਤੋਂ ਪਹਿਲਾਂ ਨਾ ਤੁਰ ਸਕੀਆਂ।

ਦੂਰ ਤੱਕ ਭਾਲਦਿਆਂ ਇਕ ਝੁੱਗੀ 'ਚ ਕਈ ਸ਼ੇਰਨੀਆਂ ਨੂੰ ਕਾਫੀ ਬੱਚਿਆਂ ਸਣੇ ਜਾ ਬੇ ਆਰਾਮ ਕੀਤਾ। ਦਸ ਗੱਡੀਆਂ ਸੌ ਸਵਾਰੀਆਂ ਹਾਥੀ ਭਾਲਣ ਤੁਰ ਪਈਆਂ। ਜੰਗਲ ਦੀਆਂ ਨਿਸ਼ਾਨੀਆਂ। ਸ਼ੇਰਾਂ ਦੇ ਏਰੀਏ 'ਚ ਹੋਰ ਜਾਨਵਰ ਨਹੀਂ ਹੋਣਗੇ। ਹਾਥੀਆਂ ਦੇ ਇਲਾਕੇ 'ਚ ਦਰਖ਼ਤ ਟੁੱਟੇ ਭੱਜੇ ਹੁੰਦੇ ਹਨ। ਜ਼ਿਰਾਫ਼ ਸਾਹਬ ਨੇ ਦਰਖ਼ਤਾਂ ਦੇ ਪੱਤੇ ੯-੧੦ ਫੁੱਟ ਤੱਕ ਇਸ ਤਰ੍ਹਾਂ ਕੀਤੇ ਹੁੰਦੇ ਨੇ ਜਿਵੇਂ ਸਿਆਣੇ ਮਾਲੀ ਨੇ ਕਤਾਰ ਵਿਉਂਤ ਕੀਤੀ ਹੁੰਦੀ ਏ।

ਇੱਕ ਚਿਤਰਾ ਸੁੱਤਾ ਪਿਆ ਸੀ। ਗੱਡੀਆਂ ਦੇ ਖੜਾਕ ਨਾਲ ਵੀ ਬੇ-ਆਰਾਮ ਨਹੀਂ ਹੋਇਆ। ਤਾਹੀਓਂ ਇੱਕ ਝਾੜੀ 'ਚੋਂ ਨਿਕਲ ਕੇ ਸਹਿਆ ਨੱਸ ਗਿਆ। ਜਿਹੜੇ ਜਨਾਬ ਨੇ ਗੱਡੀਆਂ ਦੇ ਸ਼ੋਰ ਨਾਲ ਅੱਖ ਨਹੀਂ ਸੀ ਪੁੱਟੀ ਉਹਨੂੰ ਸਹੇ ਦੀ ਛਲਾਂਗ ਨੇ ਜਗਾ ਦਿੱਤਾ ਤੇ ਸਹੇ ਦੇ ਮਗਰ ਲੱਗ ਗਿਆ। ਮੈਂ ਰਛਪਾਲ ਸਿੰਘ ਨੂੰ ਵਾਜ ਮਾਰੀ, ਫੋਟੋ ਫ਼ਿਲਮ ਬਣਾ ਲਉ। ਉਹਦੇ ਤਿਆਰੀ ਕਰਦਿਆਂ ਨੂੰ ਕਿਲੋ ਕੁ ਦੇ ਅੰਦਰ ਈ ਚਿਤਰਾ ਸਹੇ ਨੂੰ ਗਲੋਂ ਲਮਕਾਈ ਇਕ ਪਾਸੇ ਤੁਰ ਗਿਆ। ਇੱਕ ਨਦੀ ਕਿਨਾਰੇ ਜ਼ੈਬਰਿਆਂ ਦਾ ਝੁੰਡ ਵੇਖਿਆ। ਧਾਰੀਦਾਰ ਘੋੜੇ

ਖੱਚਰਾਂ ਈ ਜਾਪਣ, ਇਕ ਰਾਗੀ ਨੇ ਤਾਨ ਮਾਰੀ ਏਹ ਸ਼ੇਰਾਂ ਦੇ ਪੀਜ਼ੇ ਨੇ। ੨੮-੨੯ ਨੂੰ ਗੈਂਡੇ ਵੇਖੇ। ਵਾਪਸੀ ਤੇ ਗੱਡੀਆਂ ਫਸ ਗਈਆਂ ਕਢ ਈ ਲਈਆਂ। ੩੦-੮-੯੬: ਅਰੂਸ਼ਾ ਤਨਜ਼ਾਨੀਆਂ ਬਾਡਰ ਤੇ ਇਕ ਘੰਟਾ ਲੱਗਾ। ਅਰੂਸ਼ੇ ਸ਼ਾਮ ਦਾ ਦੀਵਾਨ ਇਕ ਹਿੰਦੂ ਮੰਦਰ ਵਿਚ ਸੰਗਤ ਬਹੁਤ ਮੌਜ ਮੰਡੀ ਦੇ ਮੋਨੇ ਨਾਮਧਾਰੀਏ ਸੇਠ ਰਤਨਾਂ ਰਾਮ ਦੇ ਪਰਿਵਾਰ ਵਿਚੋਂ ਹਨ।



੩੧-੮-੯੬ : ਵਾਰ ਬਾਦ ਸ੍ਰੀ ਸਤਿਗੁਰੂ ਜੀ ਨੇ ਚੌਂਤੀ ਘਰੀਂ ਚਰਨ ਪਾਏ। ਧੰਨ ਸਤਿਗੁਰੂ ਧੰਨ ਸੇਵਕ-ਦੁਪਹਿਰਾਂ ਨੂੰ ਮੋਸ਼ੀ ਸ਼ਾਮ ਦੀਵਾਨ ਰਾਤ ਏਥੇ ਈ। ੭ ਬੱਚੀਆਂ ਨੇ ਪੁਰਾਣੇ ਗੀਤ ਵਾਂਗੂ ੭ ਬੰਦ ਰਲ ਕੇ ਸੁਣਾਏ—

੧-੯-੯੬ : ਮੋਸ਼ੀ ਵਾਰ ਬਾਦ ੧੭ ਭੋਗ ਪਾਏ, ਲੰਗਰ ਸਰਦਾਈ ਛਕ ਬੱਸ ਭਰ ਕੇ ਦਾਰਾ ਸਲਾਮ ੬੦੦ ਕਿ.ਮੀ. ੮.੩੦ ਘੰਟੇ 'ਚ। ਮਾਤਾ ਜੀ ਸਾਡੇ ਨਾਲ। ਸਿਰਫ਼ ਇਕ ਜਗ੍ਹਾ ਰੁਕੇ-ਜਲ ਪਾਣੀ ਵਰਤਿਆ। ਖਾਣ ਪੀਣ ਵਿਚ ਚੱਲਦਾ ਰਿਹਾ। ਸ਼ਾਮੀ ਦੀਵਾਨ ਇਕ ਮੰਦਰ 'ਚ।

੨-੯-੯੬ : ਓਸੇ ਮੰਦਰ 'ਚ ਵਾਰ ਦੀ ਅਗਵਾਈ ਸਤਿਗੁਰੂ ਜੀ ਫ਼ੁਰਮਾਈ। ਦੋ ਜਗ੍ਹਾ ਸਮੁੰਦਰ ਵੇਖਿਆ ਗੋਰੀਆਂ ਗੋਰੇ ਖੁੱਲ੍ਹੇ ਖੁਲਾਸੇ ਨਹੌਂਦੇ ਰਹੇ। ਰਾਤ ੮ ਤੋਂ ੧੧ ਤੱਕ ਸੰਗੀਤ ਅਮਰ ਜੀਤ ਅੰਬੋ ਦਾ ਨਿਤ੍ਰ ਕਮਾਲ ਕਰਦੇ।

੩-੯-੯੬ : ਵਾਰ ਦੇ ਭੋਗ ਬਾਦ ਜਲ ਪਾਣੀ ਛਕ ਉਸੇ ਤਰ੍ਹਾਂ ਬੱਸ ਤੇ ਅਰੂਸ਼ੇ। ੪-੯-੯੬ ਅੱਜ ਸਾਡੇ ਨਾਲ ਅਜਬ ਵਰਤਾਰਾ ਵਰਤਿਆ। ਜਿਸ ਹਿੰਦੂ ਨਾਮਧਾਰੀ ਪਰਿਵਾਰ ਘਰ ਸਾਡਾ ਵਿਸ਼ਰਾਮ ਸੀ ਵਾਰ ਦਾ ਕੀਰਤਨ ਵੀ ਏਥੇ ਈ ਹੋ ਰਿਹੈ। ਸਾਡੇ ਸੁੱਤਿਆਂ ਸਾਰੇ ਜੀ ਬੱਚਿਆਂ ਸਣੇ ਸਕੇਸ਼ ਇਸ਼ਨਾਨ ਕਰ ਵਾਰ ਵਾਲੀ ਜਗ੍ਹਾ ਹੇਠ ਗਦੇਲੇ ਉੱਤੇ ਚਿੱਟੀਆਂ ਚਾਦਰਾਂ ਵਿਛਾ ਉਪਰ ਸ੍ਰੀ ਸਤਿਗੁਰੂ ਜੀ ਦਾ ਆਸਣ ਵਿਛਾ ਕੇ ਸਾਰੇ ਈ ਚਿੱਟੀਆਂ ਉਨ ਦੀਆਂ ਮਾਲਾਂ ਹੱਥਾਂ 'ਚ ਸਮਾਧੀਆਂ ਲਾਈ ਬੈਠੇ ਸਨ। ਅਸੀਂ ਕੋਲ ਦੀ ਲੰਘ ਕੇ ਇਸ਼ਨਾਨ ਕਰਨ ਜਾ ਰਹੇ ਬੜੇ ਸ਼ਰਮਸਾਰ ਹੋ ਰਹੇ ਸਾਂ।

ਸ਼ਾਮ ੭ ਵਜੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਸਮਰਪਿਤ ਸੰਗੀਤ ਦਰਬਾਰ ਹੋਇਆ। ਇੰਗਲੈਂਡੋਂ ਆਈਆਂ ਤਿੰਨ ਬੱਚੀਆਂ ਨੇ ਗਾਇਨ ਕੀਤਾ। ਅਮਰ ਅੰਬੋ ਦਾ ਨ੍ਰਿਤ-ਤਬਲਾ ਸੋਨੂੰ-ਵਾਜਾ ਸੁਖਦੇਵ ਸਿੰਘ-ਸਾਰੰਗੀ ਸੁਰਜੀਤ ਸਿੰਘ-ਸੰਗਤ ਬਹੁਤ। ਆਹਾ ਕਮਾਲ ਕਰਤਾ ਵਾਹ-ਵਾਹ ਦੀਆਂ ਆਵਾਜ਼ਾਂ ਮੈਂ ਬਹੁਤਾ ਈ ਮੁਤਾਸਰ ਹੋ ਗਿਆ। ਨ੍ਰਿੱਤ ਬਾਦ ਹਜ਼ੂਰ ਤੋਂ ਆਗਿਆ ਲੈ ਮਾਈਕ ਸਾਹਵੇਂ ਚਲਾ ਗਿਆ। ਮੈਨੂੰ ਤੇ ਪਤਾ ਨਹੀਂ ਮੈਂ ਕੀਹ ਆਖਿਆ ਏਨਾ ਕੁ ਚੇਤਾ ਏ ਕਿ ਮੇਰਾ ਵੀ ਨੱਚਣ ਤੇ ਜੀ ਕਰ ਆਇਐ। ਬਾਦ ਪਾਤਸ਼ਾਹਾਂ ਫ਼ੁਰਮਾਇਆ ਕਲਾ ਏਹ ਹੋਂਦੀ ਏ ਸਾਧੂ ਨੂੰ ਨ੍ਰਿੱਤ ਕਲਾ ਬਾਰੇ ਕੋਈ ਗਿਆਨ ਨਹੀਂ ਪਰ ਜੋ ਏਹਨੇ ਤੇ ਜਿਵੇਂ ਆਖਿਐ ਕੋਈ ਜਾਣਕਾਰ ਵੀ ਨਹੀਂ ਕਹਿ ਸਕਦਾ। (ਜਦੋਂ ਸੁਰਤ ਆਈ ਏ ਮੇਰਾ ਇੰਝ ਨਾਂ ਕਿਸੇ ਨਹੀਂ ਆਖਿਆ। ਕਹਿਣ ਢੰਗ ਇਸ ਤਰ੍ਹਾਂ ਏ, ਕੰਨ ਕੋਮਲ ਹੋ ਜਾਂਦੇ ਏਹ ਤਾਂਘ ਈ ਰਹਿ ਗਈ ਏ ਕਦੀ ਇੱਕ ਵਾਰ ਸਾਧੂ ਆਖ ਦੇਣ)

੫-੯-੯੬ ਵਾਰ ਬਾਦ ਕਈ ਘਰੀ ਚਰਨ ਪਾਉਣ ਦੀ ਕਿਰਪਾ ਹੋਈ। ਮੈਂ ਸੀਹਰਾ ਜੀ ਤੋਂ ਮਾਸਟਰ ਜੀ ਦੀ ਸ੍ਰੀ ਸਤਿਗੁਰੂ ਜੀ ਵੱਲ ਖੁੱਲ੍ਹੀ ਚਿੱਠੀ ਲੈ ਪੜ੍ਹਨ ਤੋਂ ਪਹਿਲਾਂ ਹਜ਼ੂਰ ਨੇ ਲੈ ਲਈ। ਸ਼ਾਮ ਨੂੰ ਸੂਬਾ ਸਤਨਾਮ ਸਿੰਘ ਦਾ ਵਿਦੈਗੀ ਭਾਸ਼ਣ।

੬-੯-੯੬ ਅੱਜ ਵਾਰਾ ਲੱਗਿਆ ਸ੍ਰੀ ਸਤਿਗੁਰੂ ਜੀ ਨੇ ਦੁਪਹਿਰੀਂ ਭਾਰਤੀ ਰਾਜਦੂਤ ਟੀ.ਪੀ. ਸ੍ਰੀ ਨਿਵਾਸਨ ਘਰ ਜਾ ਕੇ ਨਿਵਾਜਿਆ। ਪਿਛਲੇ ਪਹਿਰ ਪਾਤਸ਼ਾਹਾਂ ਸਿਰ ਨਿਵਾਣ ਦਾ ਅਰਥ ਬੜੇ ਵਿਸਥਾਰ ਨਾਲ ਸਮਝਾਇਆ 'ਸਿਰ ਨਿਵਾਇਆਂ ਸਭ ਕੁਝ ਦੇਣਾ ਪੈਂਦਾ ਹੈ।'

ਜਿਹੜੇ ਘਰ ਡੇਰਾ ਸੀ ਮੈਂ ਬੈਗ ਮੋਢੇ ਪਾ ਕੇ ਸੂਬਾ ਜੀ ਦੇ ਘਰ ਸੜਕੋਂ ਪਾਰ ਇਕੱਲਾ ਈ ਚਲਾ ਗਿਆ। ਸੂਬਾ ਜੀ ਨੇ ਕਿਹਾ ਇਹ ਕੀ ਕੀਤਾ ਕੋਈ ਕਾਲਾ ਮਿਲ ਪੈਂਦਾ ਖੋਹ ਲੈਂਦਾ। ਮੇਰੇ ਘਰ ਦੇ ਗੇਟ ਅੱਗੋ ਮੇਰੇ ਤੋਂ ਕਾਰ ਖੋਹ ਕੇ ਲੈ ਗਏ, ਅਗਲੇ ਦਿਨ ਕਿਸੇ ਰੋਡ ਤੋਂ ਸਹੀ ਸਲਾਮਤ ਪੁਲਿਸ ਨੇ ਲਿਆ ਦਿੱਤੀ।

ਅੱਜ ਸ਼ਾਮ ਏਥੋਂ ਚਲੇ ਜਾਣਾ ਹੈ ਪਰ ਸੰਖੇਪ ਜਹੀ ਏਨੀ ਕੁ ਹੈ-ਅਸੀਂ ਨੇੜੇ ਰਹਿਣ ਵਾਲੇ ਦੂਰ ਹਾਂ ਅਤੇ ਦੂਰ ਵਾਲੇ ਹਰਦਮ ਨਾਲ ਹਨ।

ਜੋ ਡਿੱਠਾ ਜਿਵੇਂ ਜਾਪਿਆ ਨਾਲੋਂ ਨਾਲ ਝਰੀਟਿਐ ਸਤਿਗੁਰ ਜੀ ਦੀ ਤਿੱਖ ਸਹਿਜ ਮਰਿਆਦਾ ਅਜੀਬ ਸੁਮੇਲ ਹੈ। ਕਵੀ ਜੀ ਨਾਲ ਹੋਂਦੇ ਬਹੁਤ ਕੁਝ ਲਿਖਦੇ ਸਮਝਾਉਂਦੇ ਕਿਸਾਨ ਤਾਂ ਵਿੰਗੇ ਟੇਢੇ ਓੜ ਈ ਕੱਢੇ ਹਨ।

# ਮੈਂ ਤੇਰੀ ਪਤੰਗ



ਕਰਨੈਲ ਸਿੰਘ ਅਸਪਾਲ

ਸਤਿਗੁਰ ਮੈਂ ਤੇਰੀ ਪਤੰਗ ਤੇਰੇ ਹੱਥ ਡੋਰ ਮੇਰੀ ਏ।
ਤੂੰ ਜਿਵੇਂ ਉਡਾਂਵੇ ਉੱਡਣਾ ਸਾਰੀ ਕ੍ਰਿਪਾ ਤੇਰੀ ਏ।

ਇਕ ਤੇਰਾ ਸਹਾਰਾ ਮੈਨੂੰ ਹੋਰ ਕੋਈ ਸਹਾਰਾ ਨਹੀਂ
ਘੱਟ ਘੱਟ ਦੀਆਂ ਜਾਨਣ ਵਾਲੇ ਤੇਰੇ ਬਿਨ ਕੋਈ ਚਾਰਾ ਨਹੀਂ
ਤੂੰ ਰੱਖ ਲੈ ਜਿਵੇਂ ਵੀ ਰੱਖਣਾ, ਜੱਗ ਤੇ ਭੁੱਲੀ ਹਨੇਰੀ ਏ,
ਤੂੰ ਜਿਵੇਂ ਉਡਾਵੇਂ................

ਤੇਰੇ ਗਗਨ ਮਹਿਲ ਤੇ ਜਾਣਾ ਕਿਤੇ ਅਟਕਣ ਨਾ ਆ ਜਾਏ,
ਤੁਸੀਂ ਕ੍ਰਿਪਾ ਨਿਧਾਨ ਹੋ ਮੇਰੇ ਕਿਤੇ ਫਟਕਣ ਨਾ ਆ ਜਾਏ,
ਮੈਂ ਪਾਰ ਬ੍ਰਹਮ ਤੋਂ ਜਾਣਾ ਮੰਜ਼ਿਲ ਬੜੀ ਲਮੇਰੀ ਏ
ਤੂੰ ਜਿਵੇਂ ਉਡਾਵੇਂ................

ਚੰਨ ਤਾਰਿਆਂ ਨੂੰ ਲੰਘ ਜਾਵਾਂ ਨਾਮ ਜਹਾਜ਼ ਦੇ ਸਦਕੇ,
ਜਿਥੇ ਅਨਹਦ ਸ਼ਬਦ ਹੈ ਗੂੰਜੇ ਮਿਠੜੀ ਆਵਾਜ਼ ਦੇ ਸਦਕੇ,
ਸੱਚਖੰਡ ਵਿਚ ਸਤਿਗੁਰ ਲੈਜੋ ਕਿਓਂ ਕਰਦੇ ਹੋ ਦੇਰੀ ਏ
ਤੂੰ ਜਿਵੇਂ ਉਡਾਵੇਂ..................
ਜਿਥੇ ਸੀਤੋ ਸੀਤਾ ਮਹਿਮਾ ਉਸ ਜਾਣਾ ਦੁਆਰ ਜੀ,
ਤਾਕੇ ਰੂਪ ਨ ਕਥਨੇ ਜਾਏ ਹਉਂ ਜਾਂ ਬਲਿਹਾਰ ਜੀ,
ਜਿਥੇ ਸੱਚੋ ਸੱਚ ਹੈ ਨਿਬੜੇ ਨ ਕੋਈ ਹੇਰਾ ਫੇਰੀ ਏ
ਤੂੰ ਜਿਵੇਂ ਉਡਾਵੇਂ................

ਪਿੰਡ ਤੇ ਡਾਕਖਾਨਾ ਕਰੀਵਾਲਾ, ਸਿਰਸਾ
ਮੋਬ-੯੪੧੬੭-੨੪੮੧੦

# ਕਬਿੱਤ



ਗੁਰਸੇਵ ਸਿੰਘ ਢਿੱਲੋਂ

(੧)
ਰੋਗਾਂ ਨੂੰ ਮਿਟਾਉਣ ਵਾਲੇ, ਸੋਗਾਂ ਤੋਂ ਬਚਾਉਣ ਵਾਲੇ,
ਬ੍ਰਹਮ ਸੇ ਮਿਲਾਉਣ ਵਾਲੇ ਗੁਰੂ ਜਗਜੀਤ ਹੈਂ
ਵਿੱਛੜੇ ਮਿਲਾਉਣ ਵਾਲੇ, ਨਾਮ ਨੂੰ ਜਪਾਉਣ ਵਾਲੇ,
ਮੁਕਤੀ ਦਿਵਾਉਣ ਵਾਲੇ ਗੁਰੂ ਜਗਜੀਤ ਹੈਂ
ਡੁੱਬਦੇ ਤਰਾਉਣ ਵਾਲੇ, ਭੁੱਖੇ ਨੂੰ ਰਜਾਉਣ ਵਾਲੇ,
ਰੋਂਦੇ ਨੂੰ ਹਸਾਉਣ ਵਾਲੇ ਗੁਰੂ ਜਗਜੀਤ ਹੈਂ
ਸੰਤਾਂ ਦੇ ਤਾਰਨੇ ਨੂੰ, ਦੁਸ਼ਟਾਂ ਦੇ ਮਾਰਨੇ ਨੂੰ,
ਧਰਤੀ ਤੇ ਆਉਣ ਵਾਲੇ ਗੁਰੂ ਜਗਜੀਤ ਹੈਂ।

(੨)
ਹਰਿ ਦੇ ਹੋ ਦੁੱਖ, ਹਰੀ ਹਰਿ ਹਸਮੁੱਖ,
ਹਰਿ ਦੇਂਵਦੇ ਹੋ ਸੁੱਖ ਤੁਝੇ ਮੇਰੀ ਪ੍ਰਨਾਮ ਹੈ।
ਅਤਿ ਉਚਾ ਦਰਬਾਰਾ, ਅੰਤ ਨਾਹੀ ਪਾਰਾਵਾਰਾ,
ਤੁਮ ਅਗਮ ਅਪਾਰਾ ਸੱਚਖੰਡ ਬੀਚ ਧਾਮ ਹੈ।
ਹਰਿ ਦੇ ਸਹਾਈ ਹਰਿ, ਹਰਿ ਦੇ ਹੋ ਭਾਈ ਹਰਿ,
ਤਾਰਦੇ ਲੋਕਾਈ ਹਰਿ ਸੁੰਦਰ ਸਿਆਮ ਹੈ।
ਗੁਣ ਗਾਵਾਂ ਨੀਤ ਨੀਤ, ਦੇਵੋ ਮੁਝੇ ਪਰਤੀਤ,
ਗੁਰੂ ਜਗਜੀਤ ਮੀਤ, ਤੁਝ ਕੋ ਸਲਾਮ ਹੈ।

(੩)
ਤੁਮ ਮੇਰੇ ਮੀਤ, ਤੁਮ ਸੰਗ ਪ੍ਰਤੀਤ,
ਤੁਮ ਜੱਗ ਲਿਆ ਜੀਤ, ਪ੍ਰਭੂ ਗੁਰ ਜਗਜੀਤ ਜੀ।
ਇਹੋ ਵਰ ਚਾਹਵਾਂ ਸਦਾ, ਕਿਰਤ ਕਮਾਵਾਂ ਸਦਾ,
ਘਾਲਿ ਕਰ ਖਾਵਾਂ ਸਦਾ, ਗੁਰ ਜਗਜੀਤ ਜੀ।
ਕਾਰਜ ਮਹਾਨ ਕਰਾਂ, ਸੱਚ ਮੈਂ ਬਿਆਨ ਕਰਾਂ,
ਹੱਥੋਂ ਨਿੱਤ ਦਾਨ ਕਰਾਂ, ਗੁਰ ਜਗਜੀਤ ਜੀ।
ਸੇਵਕ ਉਚਾਰੇ ਗੁਰ, ਸਭ ਦੇ ਸਹਾਰੇ ਗੁਰ,
ਲਗਦੇ ਪਿਆਰੇ ਗੁਰ, ਗੁਰ ਜਗਜੀਤ ਜੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ
ਦੇ ਪ੍ਰਕਾਸ਼ ਪੁਰਬ ਦੀਆਂ ਹਾਰਦਿਕ ਵਧਾਈਆਂ

# PARTAP BODY BUILDERS






**Mfg & Repairing of :**
**All Kinds of Truck Bodies & Container**

Garrage No.51, Gulabi Bagh Truck Market, New. Delhi-7

**M : 09810998240**



# SANT BODY BUILDERS

**Mfg & Repairing of :**
**All Kinds of Truck Bodies & Container**



Plot No. - 115,116, Shiva Compound U.P. Border, Ghaziabad

**Mob.: 98106-47460, 97188-80010**

# HARI PARTAP BODY BUILDERS

Mfg & Repairing of : All Kinds of Truck Bodies & Container

C W 90 Sanjay Gandhi Transport Nagar, New Delhi-43

**Mobile : 93122-65 093122-65441**

# H.K. AUTO ENG. WORKS

Garage No. 46-47 Gulabi Bagh-4
Mobile : 99713-04993

## ਬਹੁਪੱਖੀ ਸ਼ਖਸੀਅਤ

# ਸਤਿਗੁਰੂ ਜਗਜੀਤ ਸਿੰਘ ਜੀ



*ਸੰਤ ਸਿੰਘ*

ਤ੍ਰੇਤੇ ਅਤੇ ਦੁਆਪਰ ਯੁੱਗ ਵਿਚ ਰਾਮ ਚੰਦਰ ਜੀ ਅਤੇ ਕ੍ਰਿਸ਼ਨ ਜੀ ਦੇ ਅਵਤਾਰ, ਯੁੱਗ ਦੇ ਅੰਤਲੇ ਸਮਿਆਂ ਵਿੱਚ ਹੋਏ। ਉਹਨਾਂ ਦੇ ਦੇਹ ਦਾ ਓਹਲਾ ਕਰਨ ਨਾਲ ਹੀ ਯੁੱਗ ਪਰਿਵਰਤਨ ਹੋ ਗਿਆ। ਪਰ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਕਲਯੁੱਗ ਦੇ ਪਹਿਲੇ ਪੰਜ ਹਜ਼ਾਰ ਸਾਲਾਂ ਵਿਚ ਹੀ ਹੋ ਗਿਆ। ਇਸ ਦੇ ਨਾਲ ਜਦੋਂ ਗੁਰੂ ਨਾਨਕ ਦੇਵ ਜੀ ਤੋਂ ਉਹਨਾਂ ਦੇ ਅਵਤਰਿਤ ਹੋਣ ਦਾ ਕਾਰਨ ਤੇ ਲਕਸ਼ ਦੇ ਬਾਰੇ ਪੁੱਛਿਆ ਤਾਂ ਆਪ ਜੀ ਨੇ ਸਹਿਜੇ ਹੀ ਉਤਰ ਦਿੱਤਾ ਸਾਰਾ ਕਲਯੁਗ ਭੋਗਸੀ ਨਾਨਕ ਧਰ ਅਵਤਾਰ।



*ਖੁਸ਼ੀਆਂ ਦੀ ਮਹਿਕ : ਸਤਿਗੁਰੂ ਜੀ ਨੂੰ ਫੁਲ ਭੇਟ ਕਰਦੇ ਹੋਏ, ਸ੍ਰੀ ਉਦੇ ਸਿੰਘ ਜੀ ਪਿਛੇ ਪੰਡਿਤ ਗੋਪਾਲ ਸਿੰਘ ਜੀ*

ਕਿਸੇ ਵੀ ਅਵਤਾਰ ਦਾ ਕਾਰਜ ਕਾਲ, ਅਤੇ ਕਾਰਜ ਦਾ ਨਿਰਨਾ ਤੇ ਉਸ ਦੇ ਅਵਤਰਿਤ ਹੋਣ ਤੋਂ ਪਹਿਲਾਂ ਹੀ ਦਰਗਾਹ ਵਿਚ ਹੋਇਆ ਹੁੰਦਾ ਹੈ। ਸੋ ਕਲਯੁੱਗ ਵਿਚ ਦੂਸਰੇ ਯੁੱਗਾਂ ਦੇ ਵਿਪਰੀਤ ਪ੍ਰੋਗਰਾਮ ਕਿਉਂ ਬਣਿਆ। ਇਸਦੇ ਕੁਝ ਕੁ ਕਾਰਨ ਜੋ ਮੈਂ ਸੋਚ ਸਕਦਾ ਹਾਂ ਉਹ ਏਹੋ ਹੀ ਬਣਦੇ ਹਨ ਕਿ ਇਕ ਤੇ ਇਸ ਯੁੱਗ ਵਿਚ ਮਨੁੱਖ ਦੀ ਉਮਰ ਸਿਰਫ਼ ਸੌ ਸਾਲ ਦੀ ਹੈ। ਦੂਸਰੀ ਗੱਲ ਕਿ ਇਸ ਵਿਚ ਵਿਗਿਆਨਕ ਪ੍ਰਗਤੀ ਬਹੁਤ ਹੋਣੀ ਹੈ, ਰਾਜੇ ਮਹਾਰਾਜਿਆਂ ਦਾ ਯੁੱਗ ਖ਼ਤਮ ਹੋ ਜਾਣਾ ਹੈ, ਇਸ ਕਰਕੇ ਮਨੁੱਖਾਂ ਦੇ ਰਹਿਣ ਸਹਿਣ ਅਤੇ ਸੋਚ ਵਿਚਾਰ ਵਿਚ ਵੀ ਪਰਿਵਰਤਨ ਬਹੁਤ ਤੇਜ਼ ਹੋਣਾ ਹੈ। ਕਲਯੁੱਗ ਨੇ ਵੀ ਦਿਨ-ਬ-ਦਿਨ ਆਪਣਾ ਅਸਰ ਬਹੁਤ ਵਧਾਉਣਾ ਹੈ। ਜਿਸ ਕਰਕੇ ਲੋਕਾਂ ਵਿਚ ਧਰਮ, ਕਰਮ ਘੱਟ ਜਾਣਾ ਹੈ ਅਤੇ ਈਰਖਾ, ਦਵੈਸ਼, ਕਾਮ, ਕ੍ਰੋਧ ਆਦਿਕ ਦਾ ਬੋਲ ਬਾਲਾ ਹੋ ਜਾਣਾ ਹੈ। ਇਸਦੇ ਪ੍ਰਭਾਵ ਤੋਂ ਬੱਚਣ ਲਈ ਅਤੇ ਸਮੇਂ ਅਨੁਸਾਰ ਮਰਯਾਦਾ ਵਿਚ ਪਰਿਵਰਤਨ ਕਰਨ ਲਈ ਸਤਿਗੁਰੂ ਦੀ ਸਦੀਵ ਹੋਂਦ ਵੀ ਅਵਸ਼ਕ ਹੈ।

ਅਸੀਂ ਵੇਖ ਸਕਦੇ ਹਾਂ ਕਿ ਜਿਹਨਾਂ ਬੁਰਿਆਈਆਂ ਨੂੰ ਹਟਾਉਣ



ਇਹ ਸਾਰੀਆਂ ਹੀ ਵਿਸ਼ੇਸ਼ਤਾਵਾਂ ਨੂੰ ਪਰਤੱਖ ਰੂਪ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਦੇਖ ਸਕਦਾ ਹੈ। ਸਾਡੇ ਵਾਸਤੇ ਗੁਰਬਾਣੀ ਦਾ ਕਥਨ ਇਕ ਕਥਨ ਨਹੀਂ ਹੈ ਸਗੋਂ ਹਰ ਤਰ੍ਹਾਂ ਸਾਰਥਕ ਹੈ। ਇਸ ਨਾਲ ਸਾਡੇ ਸਤਿਗੁਰੂ ਵਿਚ ਵਿਸ਼ਵਾਸ ਨੂੰ ਵੀ ਲੋੜੀਂਦੀ ਤਾਕਤ ਮਿਲਦੀ ਹੈ।

ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਮੂਹ ਸਤਿਗੁਰੂ ਸਾਹਿਬਾਨਾਂ ਦੇ ਦਿਨ ਚਰਿਆ ਵਿਚ ਇਕ ਦੋ ਗੱਲਾਂ ਖਾਸ ਮਿਲਦੀਆਂ ਹਨ। ਉਹ ਹਨ ਸਵੇਰੇ ਅੰਮ੍ਰਿਤ ਵੇਲੇ ਉਠਣਾ, ਸ਼ੌਚ ਇਸ਼ਨਾਨ ਕਰਨਾ, ਉਪਰੰਤ ਨਾਮ ਸਿਮਰਨ ਕਰਨਾ ਅਤੇ ਆਸਾ ਦੀ ਵਾਰ ਦਾ ਕੀਰਤਨ ਕਰਨਾ ਸੁਣਨਾ। ਦੁਪਹਿਰ ਬਾਅਦ ਤੀਸਰੇ

ਵਾਸਤੇ ਗੁਰੂ ਨਾਨਕ ਦੇਵ ਜੀ ਨੇ ਪ੍ਰਚਾਰ ਆਰੰਭ ਕੀਤਾ ਸੀ, ਉਹਨਾਂ ਨੇ ਨਵੇਂ ਸਿਰੇ ਤੋਂ ਸਿਰ ਚੁੱਕਣਾ ਸ਼ੁਰੂ ਕਰ ਦਿੱਤਾ ਹੈ। ਬਲਕਿ ਆਧੁਨਿਕ ਸੁਵਿਧਾਵਾਂ ਦੇ ਹੋਣ ਕਰਕੇ ਪਾਪ ਹੋਰ ਵੀ ਜ਼ਿਆਦਾ ਪੱਧਰ ਤੇ ਵੱਧ ਰਿਹਾ ਹੈ। ਲੜਕੀਆਂ ਦੇ ਮਾਰਨ ਤੇ ਰੋਕ ਲਗਾਉਣ ਵਾਸਤੇ ਸਤਿਗੁਰੂ ਨਾਨਕ ਦੇਵ ਜੀ ਨੇ ਬਹੁਤ ਕੁਝ ਕਿਹਾ। ਉਪਰੰਤ ਸਤਿਗੁਰੂ ਰਾਮ ਸਿੰਘ ਜੀ ਨੇ ਤੇ ਇਸ ਨੂੰ ਹੁਕਮਨ ਵਰਜਿਤ ਕਰ ਦਿੱਤਾ। ਜਿਹਨਾਂ ਨੇ ਆਪ ਜੀ ਦਾ ਹੁਕਮ ਮੰਨਿਆ ਉਹ ਸਤਿਗੁਰੂ ਜੀ ਦੇ ਅਨੁਯਾਈ ਸਨ ਅਤੇ ਅੱਜ ਤਕ ਉਹਨਾਂ ਦੇ ਹੁਕਮ ਨੂੰ ਮੰਨੀ ਜਾ ਰਹੇ ਹਨ। ਪਰ ਦੂਸਰੇ ਪਾਸੇ ਹਾਲਾਤ ਬਹੁਤ ਖ਼ਰਾਬ ਹਨ। ਪੁਰਾਤਨ ਜ਼ਮਾਨੇ ਵਿਚ ਉਹਨਾਂ ਕੋਲ ਜਨਮ ਤੋਂ ਪਹਿਲਾਂ ਬੱਚੇ ਦੇ ਲਿੰਗ ਬਾਰੇ ਕੋਈ ਜਾਣਕਾਰੀ ਨਹੀਂ ਸੀ ਹੁੰਦੀ ਇਸ ਲਈ ਉਹਨਾਂ ਨੂੰ ਜਨਮ ਤੀਕਰ ਦੀ ਇੰਤਜ਼ਾਰ ਕਰਨੀ ਪੈਂਦੀ ਸੀ। ਹੁਣ ਤੇ ਜਨਮ ਤੋਂ ਪਹਿਲਾਂ ਹੀ ਲਿੰਗ ਦੀ ਜਾਂਚ ਹੋ ਜਾਂਦੀ ਹੈ ਅਤੇ ਲੜਕੀ ਦੀ ਹੱਤਿਆ ਜਨਮ ਤੋਂ ਪਹਿਲਾਂ ਹੀ ਹੋ ਜਾਂਦੀ ਹੈ। ਇਨਾ ਕੁਝ ਹੋਣ ਤੇ ਵੀ ਨਾਮਧਾਰੀਆਂ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖ਼ਸ਼ਿਸ਼ ਹੈ ਕਿ ਉਹ ਭਰੂਣ ਹੱਤਿਆ ਦੇ ਘੋਰ ਪਾਪ ਤੋਂ ਬਚੇ ਹੋਏ ਹਨ। ਕੋਈ ਵੀ ਨਾਮਧਾਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਦੇ ਉਲਟ ਨਹੀਂ ਜਾ ਸਕਦਾ।

ਸਤਿਗੁਰੂ, ਸਿੱਖ ਪ੍ਰੰਪਰਾ ਤੇ ਗੁਰਬਾਣੀ ਅਨੁਸਾਰ ਨਿਰਾਕਾਰ ਅਕਾਲ ਪੁਰਖ ਦਾ ਸਾਕਾਰ ਸਰੂਪ ਹੈ। ਇਸ ਕਰਕੇ ਸਤਿਗੁਰੂ ਸਰਬਗਯ ਹੈ, ਸਰਬ ਸ਼ਕਤੀਮਾਨ ਅਤੇ ਸਰਵ ਵਿਆਪਕ ਹੈ। ਗੁਰਬਾਣੀ ਵਿਚ ਸਤਿਗੁਰੂ ਦੀ ਵਿਆਖਿਆ ਬਹੁਤ ਅਦਭੁਤ ਢੰਗ ਨਾਲ ਕੀਤੀ ਹੋਈ ਹੈ। ਨਾਮਧਾਰੀਆਂ ਦਾ ਇਹ ਸੁਭਾਗ ਹੈ ਕਿ ਉਹ

ਪਹਿਰ ਫਿਰ ਇਕੱਤਰ ਹੋ ਕੇ ਸ਼ਬਦ ਕੀਰਤਨ ਕਰਨਾ। ਸੰਧਿਆ ਸਮੇਂ ਸੋਦਰ ਰਹਿਰਾਸ ਦਾ ਪਾਠ ਕਰਨਾ। ਇਹ ਨਿਯਮ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਅੱਜ ਵੀ ਨਿਰਵਿਘਨ ਚਲ ਰਹੇ ਹਨ। ਸਾਧ ਸੰਗਤ ਆਪਣੇ ਕੰਮ-ਕਾਰ ਛੱਡ ਕੇ ਇਹਨਾਂ ਪ੍ਰੋਗਰਾਮਾਂ ਦੀ ਹਾਜ਼ਰੀ ਭਰਦੇ ਹਨ।

ਗੁਰਬਾਣੀ ਵਿਚ ਲਿਖਿਆ ਹੈ-

*-ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ।*

*-ਸਜਣ ਮੈਡਾ ਚਾਈਆ*

*-ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ।*

ਇਸ ਪ੍ਰਕਾਰ ਦੇ ਅਨੇਕਾਂ ਬਚਨ ਸਤਿਗੁਰੂ ਦੀ ਉਸਤਤਿ ਵਿਚ ਉਚਾਰੇ ਹੋਏ ਮਿਲਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨਾਲ ਇਕੋ ਛੋਟੀ ਜਿਹੀ ਮਿਲਨੀ ਨਾਲ ਇਹ ਸਾਰੇ ਸੱਚ ਸਾਬਤ ਹੋ ਜਾਂਦੇ ਹਨ। ਜਦੋਂ ਕੋਈ ਸਿੱਖ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਜਾਂਦਾ ਹੈ, ਤਾਂ ਅਗੋਂ ਸਤਿਗੁਰੂ ਜੀ ਦੀ ਮਿੱਠੀ ਮੁਸਕਾਨ ਉਸ ਦੇ ਸਾਰੇ ਹੀ ਦੁੱਖ ਦਰਦ ਦਾ ਨਾਸ ਕਰਨ ਲਈ ਪ੍ਰਾਪਤ ਹੈ। ਆਪਣੇ ਸਿੱਖ ਨੂੰ ਮਿਲ ਕੇ ਸਤਿਗੁਰੂ ਜੀ ਨੂੰ ਅਤਿਅੰਤ ਖੁਸ਼ੀ ਹੁੰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਹੈ ਕਿ ਸਤਿਗੁਰੂ ਦੇ ਚਰਨਾਂ ਤੇ ਨਮਸਕਾਰ ਕਰਨ ਨਾਲ ਸਾਡੇ ਪੁੱਠੇ ਅੱਖਰ ਵੀ ਸਿੱਧੇ ਹੋ ਜਾਂਦੇ ਹਨ।

ਸਤਿਗੁਰੂ ਜੀ ਸਿੱਖ ਦੇ ਹਲਤ ਪਤਲ ਦੇ ਰਾਖੇ ਹਨ। ਕੋਈ ਵੀ ਦੁਨੀਆ ਦੀ ਰਿਸ਼ਤੇਦਾਰੀ ਏਥੇ ਕੰਮ ਨਹੀਂ ਕਰਦੀ। ਦੁਨੀਆਦਾਰੀ ਕੇਵਲ ਏਸ ਜਨਮ ਤਕ ਹੀ ਸੀਮਿਤ ਰਹਿੰਦੀ ਹੈ। ਉਸ ਵਿਚ ਵੀ ਕਾਮਨਾ ਅਤੇ ਸਵੈ-ਭਾਵ ਪਰਧਾਨ ਹੁੰਦਾ ਹੈ। ਜਿਥੇ ਇਹਨਾਂ ਨੂੰ ਜ਼ਰਾ ਕੁ ਸੱਟ ਵੱਜੀ ਉਥੇ ਹੀ ਇਹ ਆਪਣਾ ਸਾਥ ਛੱਡ ਦੇਂਦੀ ਹੈ। ਕੇਵਲ

ਸਤਿਗੁਰੂ ਹੀ ਹੈ ਜੋ ਸਾਡੇ ਅਨੇਕਾਂ ਗੁਨਾਹਾਂ ਨੂੰ ਨਹੀਂ ਚਿਤਾਰਦਾ ਅਤੇ ਹਰ ਸਮੇਂ ਆਪਣੇ ਸਿੱਖ ਦੀ ਪ੍ਰਤਿਪਾਲਨਾ ਕਰਦਾ ਹੈ। ਫੇਰ ਉਸ ਦੀ ਵਡਿਆਈ ਹੈ ਕਿ ਉਹ ਸਾਰੀ ਸ੍ਰਿਸ਼ਟੀ ਦਾ ਹੈ। ਜਿਸ ਕਿਸੇ ਨੇ ਵੀ, ਭਾਵੇਂ ਕਿਸੇ ਸ਼੍ਰੇਣੀ ਦਾ ਹੋਵੇ, ਕਿਸੇ ਮੁਲਕ ਦਾ ਹੋਵੇ, ਉਸ ਨੂੰ ਆਪਣੇ ਹਿਰਦੇ ਤੋਂ ਸੱਚੀ ਭਾਵਨਾ ਨਾਲ ਯਾਦ ਕੀਤਾ, ਤਾਂ ਸਤਿਗੁਰੂ ਉਸ ਨੂੰ ਦਰਸ਼ਨ ਦੇਣ ਲਈ ਅਤੇ ਉਸ ਦੀ ਮਨੋਕਾਮਨਾ ਪੂਰਨ ਕਰਨ ਲਈ ਤੱਤਪਰ ਹੋ ਜਾਂਦੇ ਹਨ।

ਅਕਤੂਬਰ ਸੰਨ ੧੯੬੧ ਦੀ ਇਕ ਅਦੁੱਤੀ ਘਟਨਾ ਇਸ ਤਰ੍ਹਾਂ ਹੈ। ਲਾਹੌਰ ਪਾਕਿਸਤਾਨ ਵਿਚ ਇਕ ਮੌਲਵੀ ਫਜ਼ਲ ਮੁਹੰਮਦ ਰਹਿੰਦਾ ਸੀ। ਉਸ ਦੀ ਉਮਰ ਤਕਰੀਬਨ ੧੨੦ ਸਾਲ ਦੀ ਸੀ। ਇਹ ਮੌਲਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਉਹਨਾਂ ਦੇ ਸਾਜ਼ਾਂ ਦੀ ਮੁਰੰਮਤ ਕਰਦਾ ਆ ਰਿਹਾ ਸੀ। ਹੁਣ ਆਪਣੀ ਜ਼ਿੰਦਗੀ ਦਾ ਆਖ਼ਰੀ ਪੜਾਅ ਜਾਣ ਕੇ ਉਸ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਸਨਿਮਰ ਬੇਨਤੀ ਕੀਤੀ ਕਿ ਕਿਰਪਾ ਕਰਕੇ ਉਸ ਨੂੰ ਦਰਸ਼ਨ ਦੇ ਕੇ ਨਿਵਾਜਿਆ ਜਾਵੇ। ਇਸ ਦੇ ਨਾਲ ਉਸ ਨੇ ਇਕ ਲਿਖਿਤ ਰੂਪ ਵਿਚ ਅਰਜ਼ ਵੀ ਕੀਤੀ। ਉਸ ਦੀ ਅਰਜ਼ ਮਨਜ਼ੂਰ ਹੋਣ ਤੇ ਸਤਿਗੁਰੂ ਜੀ ਨੇ ਉਥੇ ਜਾਣ ਦਾ ਪ੍ਰੋਗਰਾਮ ਬਣਾ ਲਿਆ। ਸੰਤ ਗੁਰਦੇਵ ਸਿੰਘ ਡਰਾਈਵਰ ਅਤੇ ਸੰਤ ਗੁਲਜ਼ਾਰ ਸਿੰਘ ਸੇਵਕ ਨਾਲ ਸਨ। ਅਟਾਰੀ ਬਾਰਡਰ ਤੇ ਮੌਲਵੀ ਜੀ ਦਾ ਲੜਕਾ ਸਤਿਗੁਰੂ ਜੀ ਦੇ ਸਵਾਗਤ ਵਾਸਤੇ ਆਇਆ ਹੋਇਆ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਉਸ ਦੇ ਨਾਲ ਮੌਲਵੀ ਜੀ ਦੇ ਘਰ ਲਾਹੌਰੀ ਗੇਟ ਪਹੁੰਚ ਗਏ ਅਤੇ ਦੋ ਘੰਟੇ ਉਸ ਨੂੰ ਦਰਸ਼ਨ ਦੇ ਕੇ ਨਿਵਾਜ਼ਿਆ। ਇਹ ਸਾਰਾ ਸਮਾਂ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਬਿਤਾਏ ਆਪਣੇ ਸਮੇਂ ਨੂੰ ਯਾਦ ਕਰਦਾ ਰਿਹਾ। ਇਸੇ ਵਾਰਤਾਲਾਪ ਵਿਚ ਉਸ ਨੇ ਦੱਸਿਆ ਕਿ ਇਕ ਦਿਨ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਬੈਠਾ ਕੁਝ ਬਚਨ ਬਿਲਾਸ ਕਰ ਰਿਹਾ ਸੀ। ਕਿਸੇ ਤਰ੍ਹਾਂ ਉਸ ਦਾ ਸਿਰ ਸਤਿਗੁਰੂ ਜੀ ਦੇ ਗੋਡੇ ਨਾਲ ਲੱਗ ਗਿਆ। ਉਹ ਹੈਰਾਨ ਹੋ ਗਿਆ ਜਦੋਂ ਉਸ ਨੂੰ ਸਤਿਗੁਰੂ ਜੀ ਦੇ ਗੋਡੇ ਵਿਚੋਂ ਭਜਨ ਦੀ ਅਵਾਜ਼ ਸੁਣਾਈ ਦਿੱਤੀ। ਉਸ ਨੇ ਦੱਸਿਆ ਕਿ ਇਸ ਤੋਂ ਉਪਰੰਤ ਉਸ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਕ ਇਲਾਹੀ ਜੋਤ ਮੰਨਣਾ ਸ਼ੁਰੂ ਕਰ ਦਿੱਤਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਭੀ ਮੌਲਵੀ ਜੀ ਦੇ ਅਨੁਭਵਾਂ ਦਾ ਸੰਪੂਰਨ ਅਨੰਦ ਮਾਣਿਆ।

ਉਪਰੰਤ ਸਤਿਗੁਰੂ ਜਗਜੀਤ ਸਿੰਘ ਜੀ ਮੁਜੰਗੀਂ ਆ ਗਏ ਜਿਥੇ ਰਾਮਚੰਦ ਪਟਵਾਰੀ ਨੇ ਬਹੁਤ ਸਾਰੇ ਰਾਗੀ ਸੱਦੇ ਹੋਏ ਸਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਦਾ ਸੰਗੀਤ ਸੁਣਿਆ ਅਤੇ ਸਾਰਿਆਂ ਨੂੰ ਸਿਰੋਪੇ ਦੇ ਕੇ ਨਿਵਾਜਿਆ। ਪਟਵਾਰੀ ਨੇ ਤਾਂ ਪਹਿਲਾਂ ਭਜਨ ਪੁੱਛਿਆ ਹੋਇਆ ਸੀ, ਸੋ ੨੪ ਪਾਕਿਸਤਾਨੀ ਰਾਗੀਆਂ ਨੇ ਵੀ ਭਜਨ ਪੁੱਛਿਆ।

ਏਥੋਂ ਸਿੱਧ ਹੁੰਦਾ ਹੈ ਕਿ ਸਤਿਗੁਰੂ ਸਾਰੀ ਸ੍ਰਿਸ਼ਟੀ ਦਾ ਹੈ ਅਤੇ ਭਾਉ ਭਗਤ ਦਾ ਹੀ ਭੁੱਖਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲਣ ਤੇ ਬਹੁਤ ਸਾਰੀਆਂ ਚੁਨੌਤੀਆਂ ਨੂੰ ਨਜਿੱਠਣਾ ਪਿਆ। ਸਭ ਤੋਂ ਪਹਿਲਾਂ ਤੇ ਆਪ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਿਛੋੜੇ ਵਿਚ ਗ਼ਮੀ ਹੋਈ ਸਾਧ ਸੰਗਤ ਨੂੰ ਸਾਂਤਵਨਾ ਦੇਣੀ ਅਤੇ ਸਾਧ ਸੰਗਤ ਦਾ ਪੁਨਰ ਸੰਗਠਨ ਸੀ। ਸਤਿਗੁਰੂ ਜੀ ਨੇ ਦੇਸਾਂ ਪ੍ਰਦੇਸਾਂ ਵਿਚ ਅਣਥੱਕ ਦੌਰੇ ਕੀਤੇ ਅਤੇ ਸਾਧ ਸੰਗਤ ਨੂੰ ਨਵਜੀਵਨ ਪ੍ਰਦਾਨ ਕੀਤਾ। ਨਵਯੁਵਕਾਂ ਵਾਸਤੇ ਵਿਦਿਅਕ ਜਥੇ ਬਣਾਏ ਅਤੇ ਸਲਾਨਾ ਸੰਮੇਲਨਾਂ ਦੀ ਪ੍ਰਥਾ ਤੋਰੀ। ਬੱਚਿਆਂ ਨੂੰ ਉੱਚ ਪੱਧਰੀ ਸਿਕਸ਼ਾ ਪ੍ਰਦਾਨ ਕਰਨ ਵਾਸਤੇ ਸਕੂਲ ਤੇ ਕਾਲਜਾਂ ਦਾ ਨਿਰਮਾਣ ਕੀਤਾ।

ਦੂਸਰਾ ਇਕ ਮਹੱਤਵਪੂਰਨ ਕਾਰਜ ਸੀ ਇਤਿਹਾਸ ਦੀ ਸੰਭਾਲ। ਸੋ ਸਤਿਗੁਰੂ ਜੀ ਨੇ ਉਹ ਸਾਰਾ ਇਤਿਹਾਸ ਜੋ ਅਨੇਕਾਂ ਪਾਬੰਦੀਆਂ ਕਾਰਨ ਅਣਛਪਿਆ ਪਿਆ ਸੀ, ਉਸ ਨੂੰ ਛਾਪਣ ਦਾ ਕੰਮ ਆਰੰਭਿਆ। ਸਤਿਗੁਰੂ ਬਿਲਾਸ ਦਾ ਸੰਪਾਦਨ ਕਰਾਇਆ। ਜਸ ਜੀਵਨ ਦੇ ਅਨ ਛਪੇ ਭਾਗ ਛਪਵਾਏ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦੀ ਸੰਪਾਦਨਾ ਕਰਵਾਈ। ਉਪਰੰਤ ਇਕ ਹੋਰ ਮਹੱਤਵਪੂਰਨ ਕਾਰਜ ਜੋ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੀ ਚੇਤਨਾ ਸੀ, ਉਹ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਨੂੰ ਪੁਸਤਕ ਰੂਪ ਦੇਣਾ। ਇਹ ਬਹੁਤ ਹੀ ਕਠਿਨ ਕਾਰਜ ਸੀ, ਕਿਉਂਕਿ ਸਤਿਗੁਰੂ ਜੀ ਦੇ ਉਪਦੇਸ਼ਾਂ ਨੂੰ ਸੁਣਨਾ ਅਤੇ ਅੱਖਰ ਅੱਖਰ ਲਿਖਣਾ।



ਨਾਮਧਾਰੀ ਵਿਦਿਅਕ ਜਥੇ ਪ੍ਰਧਾਨ ਸੂਬਾ ਬਲਵਿੰਦਰ ਸਿੰਘ ਝੱਲ ਜਥੇ ਵੱਲੋਂ ਚਾਂਦੀ ਦਾ ਗੜਵਾ ਭੇਟ ਕਰਦੇ ਹੋਏ



*ਉਸਤਾਦ ਅਮਜਦ ਅਲੀ ਖਾਂ ਸਾਹਿਬ ਦੇ ਘਰ ਗਵਾਲੀਅਰ ਵਿਖੇ ਸਤਿਗੁਰੂ ਜੀ, ਉਸਤਾਦ ਜੀ ਅਤੇ ਹੋਰ। ਸੰਗੀਤ ਕਲਾਕਾਰਾਂ ਨਾਲ*

ਇਕ ਘੰਟੇ ਦਾ ਉਪਦੇਸ਼ ਤਕਰੀਬਨ ਪੰਦਰਾਂ ਵੀਹ ਘੰਟਿਆਂ ਵਿਚ ਲਿਖਿਆ ਜਾਂਦਾ ਸੀ। ਪਰ ਜੇਕਰ ਕਿਤੇ ਰਿਕਾਰਡਿੰਗ ਠੀਕ ਨਾ ਹੋਵੇ ਤਾਂ ਉਥੇ ਉਪਦੇਸ਼ ਸੁਣਨ ਵਾਸਤੇ ਬਹੁਤ ਸਮਾਂ ਲਗ ਜਾਂਦਾ ਸੀ। ਇਸ ਕਠਿਨ ਕਾਰਜ ਦਾ ਆਰੰਭ ਭੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਕਰ ਕਮਲਾਂ ਦੁਆਰਾ ਹੀ ਸ਼ੁਰੂ ਕੀਤਾ। ਇਹਨਾਂ ਉਪਦੇਸ਼ਾਂ ਨੂੰ ਸੰਪੂਰਨ ਕਰਨ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਸ ਦਸ, ਬਾਰਾਂ ਬਾਰਾਂ ਘੰਟੇ ਰੋਜ਼ ਦੀਆਂ ਬੈਠਕਾਂ ਵਿਚ ਆਪ ਹਿੱਸਾ ਲਿਆ, ਸਾਡਾ ਵੀ ਉਤਸ਼ਾਹ ਵਧਾਇਆ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠ ਕੇ ਨਾ ਤੇ ਕੋਈ ਅਕੇਵਾਂ ਅਤੇ ਨਾ ਹੀ ਥਕੇਵਾਂ ਹੁੰਦਾ ਸੀ। ਸਤਿਗੁਰੂ ਜੀ ਸਮੇਂ ਸਮੇਂ ਆਪਣੇ ਮੁਖਾਰਬਿੰਦ ਤੋਂ ਸਾਖੀਆਂ ਸੁਣਾ ਕੇ ਪਠਨ ਪਾਠਨ ਦੀ ਬੈਠਕ ਨੂੰ ਹੋਰ ਵੀ ਰੋਚਕ ਬਣਾ ਦੇਂਦੇ। ਇਸ ਸਮੇਂ ਸਤਿਗੁਰੂ ਜੀ ਕੋਈ ਵੀ ਹੋਰ ਕੰਮ ਕਰਨਾ ਪਸੰਦ ਨਹੀਂ ਸਨ ਕਰਦੇ। ਸਤਿਗੁਰੂ ਜੀ ਦੀ ਅਪਾਰ ਕ੍ਰਿਪਾ ਸਦਕਾ ਆਖਰ 'ਲਾਲ ਏਹਿ ਰਤਨ' ਪੁਸਤਕ ਪੰਜ ਭਾਗਾਂ ਵਿਚ ਛਪ ਕੇ ਪਾਠਕਾਂ ਕੋਲ ਪਹੁੰਚ ਹੀ ਗਈ। ਪਰ ਇਸ ਵਿਚ ਤਕਰੀਬਨ ਤੀਹ ਸਾਲ ਲਗ ਗਏ। ਇਹ ਨਾਮਧਾਰੀ ਪੰਥ ਦਾ ਉਹ ਅਮੋਲਕ ਖ਼ਜ਼ਾਨਾ ਹੈ ਜਿਸ ਵਿਚ ਸਤਿਗੁਰੂ ਜੀ ਦੇ ਹਰ ਪਹਿਲੂ ਤੇ ਚਾਨਣਾ ਪਾਇਆ ਹੈ। ਇਹਨਾਂ ਨੂੰ ਪੜ੍ਹ ਕੇ ਕਿਸੇ ਵੀ ਹੋਰ ਗ੍ਰੰਥ ਦੇ ਪੜ੍ਹਨ ਦੀ ਲੋੜ ਨਹੀਂ ਰਹਿ ਜਾਂਦੀ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਇਤਿਹਾਸਿਕ ਸੰਭਾਲ ਦੇ ਨਾਲ, ਇਤਿਹਾਸਕ ਖੋਜ ਤੇ ਵੀ ਪੂਰਾ ਧਿਆਨ ਦਿੱਤਾ ਹੈ। ਖੋਜੀ ਸੱਜਣ ਇਸ ਖੇਤਰ ਵਿਚ ਬਹੁਤ ਮਿਹਨਤ ਨਾਲ ਸੇਵਾ ਕਰ ਰਹੇ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਣਾਂ ਦਾ ਬਖਾਨ ਤੇ ਕੋਈ ਕਲਮ ਕਰ ਹੀ ਨਹੀਂ ਸਕਦੀ। ਬਦਲਦੇ ਜ਼ਮਾਨੇ ਨੂੰ ਮੁੱਖ ਰੱਖ ਕੇ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਦਾ ਨਵਨਿਰਮਾਨ ਕਰਾਇਆ ਜਿਸ ਨਾਲ ਸਾਧ ਸੰਗਤ ਨੂੰ ਆਧੁਨਿਕ ਸੁਵਿਧਾਵਾਂ ਉਪਲਬਧ ਹੋ ਸਕਣ। ਹੁਣ ਭੈਣੀ ਸਾਹਿਬ ਵਿਚ ਉਹ ਸਭ ਕੁਝ ਮਿਲਦਾ ਹੈ ਜੋ ਕਿਸੇ ਵੱਡੇ ਸ਼ਹਿਰ ਵਿਚ ਮਿਲ ਸਕਦਾ ਹੈ।

ਸ੍ਰੀ ਭੈਣੀ ਸਾਹਿਬ ਦੇ ਨਿਰਮਾਣ ਦੇ ਨਾਲ ਸ਼ਹੀਦੀ ਸਮਾਰਕਾਂ ਤੇ ਵੀ ਉੱਚ ਪੱਧਰ ਦਾ ਨਿਰਮਾਣ ਹੋਇਆ ਹੈ। ਇਸ ਨਾਲ ਉਹਨਾਂ ਸ਼ਹੀਦਾਂ ਦੀ ਯਾਦ ਅਮਰ ਹੋ ਗਈ ਹੈ ਜਿਹਨਾਂ ਆਪਣਾ ਬਲੀਦਾਨ ਧਰਮ ਅਤੇ ਦੇਸ਼ ਦੀ ਰਖਿਆ ਵਾਸਤੇ ਦਿੱਤਾ।

ਨੌਜਵਾਨਾਂ ਵਾਸਤੇ ਤੇ ਜਿੱਥੇ ਵਿਦਿਅਕ ਅਦਾਰੇ ਖੋਲ੍ਹੇ ਅਤੇ ਉਹਨਾਂ ਦਾ ਵਿਕਾਸ ਕੀਤਾ ਉਥੇ ਖੇਡਾਂ ਦੇ ਖੇਤਰ ਵਿਚ ਵੀ ਉੱਚ ਪੱਧਰ ਦੇ ਖਿਲਾੜੀ ਪੈਦਾ ਕੀਤੇ। ਇਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀਆਂ ਦਾ ਬਹੁ ਪੱਖੀ ਵਿਕਾਸ ਕੀਤਾ। ਦੁਨੀਆਦਾਰੀ ਦੇ ਤੌਰ ਤੇ ਉਹਨਾਂ ਹਰ ਸਹੂਲਤ ਨਾਲ ਮਾਲਾ ਮਾਲ ਤੇ ਕੀਤਾ ਹੀ ਹੈ, ਧਾਰਮਿਕ ਪੱਖੋਂ ਤੋਂ ਵੀ ਨਾਮ ਸਿਮਰਨ ਦੇ ਕਦੇ ਵੀ ਨਾ ਖ਼ਤਮ ਹੋਣ ਵਾਲਾ ਪ੍ਰਵਾਹ ਚਲਾਇਆ। ਹਰ ਉਮਰ ਦੇ ਬੱਚੇ ਨਾਮ ਸਿਮਰਨ ਵਿਚ ਅੰਮ੍ਰਿਤ ਵੇਲੇ ਤੋਂ ਉੱਠ ਕੇ ਹਿੱਸਾ ਲੈਂਦੇ ਹਨ। ਸੰਗੀਤ ਦੇ ਖੇਤਰ ਵਿਚ ਵੀ ਹਰ ਉਮਰ ਦੇ ਉੱਚ ਪੱਧਰ ਦੇ ਸੰਗੀਤਕਾਰ ਪੈਦਾ ਕੀਤੇ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਪੂਰਨ ਗੁਣਾਂ ਦਾ ਬਖਾਣ ਅਸੰਭਵ ਹੈ। ਉਹ ਸਮੁੰਦਰ ਤੋਂ ਵੀ ਵਿਸ਼ਾਲ ਅਤੇ ਗਹਿਰੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਕਥਨ ਹੈ ਕਿ, ਸਤਿਗੁਰੂ ਜੀ ਦੀ ਕਥਾ ਨਿਰਾਲੀ ਹੈ, ਉਹ ਜੋ ਕਰਦਾ ਹੈ ਉਸ ਦੇ ਬਾਰੇ ਉਹ ਆਪ ਹੀ ਜਾਣਦਾ ਹੈ। ਸਤਿਗੁਰੂ ਜਿੰਨੀ ਬਖ਼ਸ਼ਿਸ਼ ਕਰੇ ਉਨਾਂ ਹੀ ਉਹ ਆਪਣੇ ਬਾਰੇ ਕਿਸੇ ਨੂੰ ਜਣਾਉਂਦਾ ਹੈ। ਸਤਿਗੁਰੂ ਸਰਬ ਕਲਾ ਸਮਰੱਥ ਹਨ। ਕਲਯੁਗ ਪੂਰੇ ਜੋਬਨ ਤੇ ਹੈ। ਐਸੇ ਹਾਲਾਤ ਵਿਚ ਸਤਿਗੁਰੂ ਜੀ ਦੀ ਬਖ਼ਸ਼ਿਸ਼ ਦਾ ਹੀ ਆਸਰਾ ਹੈ। ਸੋ ਅਰਦਾਸ ਹੀ ਕਰ ਸਕਦੇ ਹਾਂ ਕਿ ਸਤਿਗੁਰੂ ਜੀ ਬੇਮੁਖੀ ਤੇ ਬੇਸਿਦਕੀ ਤੋਂ ਹੱਥ ਦੇ ਕੇ ਰੱਖ ਲੈਣ, ਨਾ ਆਪਣੇ ਸੇਵਕਾਂ ਨੂੰ ਕਦੇ ਵਿਸਾਰਨ ਅਤੇ ਨਾ ਵਿਸਰਨ।

*ਐਫ-੨੧੩, ਏ-੧*
*ਮਾਨਸਰੋਵਰ ਗਾਰਡਨ,*
*ਨਵੀਂ ਦਿੱਲੀ - ੧੧੦੦੧੫*

ਸਾਚੀ ਸਾਖੀ

# ਬਿਦੂਰ ਦੇ ਘਰ ਕ੍ਰਿਸ਼ਨ

— ਬੀਬੀ ਸਿੰਦਰ ਕੌਰ

੧੪ ਮਈ ੧੯੯੪, ਸਵੇਰੇ ਕਰੀਬ ਗਿਆਰਾਂ ਵੱਜੇ ਹੋਣਗੇ, ਮੈਂ ਧੋਤੇ ਕਪੜੇ ਸੁਕਣੇ ਪਾਉਣ ਲਈ ਅਪਨੇ ਘਰ ਦੇ ਬਾਹਰਲੇ ਵਿਹੜੇ ਵਲ ਆਈ ਸਾਂ। ਮੇਰੇ ਘਰ ਦੇ ਗੇਟ ਤੋਂ ਕਰੀਬ ੩੦ ਗਜ਼ ਦੀ ਦੂਰੀ ਤੇ ਸਫੇਦ ਰੰਗ ਦੀ ਮਾਰੂਤੀ ਕਾਰ ਖੜੀ ਨਜ਼ਰ ਆਈ। ਧਿਆਨ ਨਾਲ ਦੇਖਿਆ ਇਹ ਕੌਣ ਹਨ ਨਾਮਧਾਰੀ ਦਸਤਾਰਾਂ ਵਾਲੇ ਸਿੰਘ। ਓਹ! ਇਹ ਤਾਂ-ਕਵੀ ਪ੍ਰੀਤਮ ਸਿੰਘ ਜੀ ਹਨ, ਅਤੇ ਅਪਨੇ ਸਪੁੱਤਰ ਮਨਧੀਰ ਸਿੰਘ ਜੀ ਨਾਲ ਕੁਝ ਵਿਚਾਰ ਵਿਮਰਸ਼ ਵਿਚ ਵਿਅਸਥ ਹਨ, ਪਰ ਫਿਰ ਵੀ ਮੈਂ ਉਹਨਾਂ ਨੂੰ ਸਤਿ ਸ੍ਰੀ ਅਕਾਲ ਬੁਲਾਣ ਵਾਸਤੇ ਘਰ ਦੇ ਅੰਦਰੋਂ ਆਪਨਾ ਦੁਪਟਾ ਲੈਣ ਵਾਸਤੇ ਗਈ ਸਾਂ ਕਿਉਂਕਿ ਕਿਸੇ ਆਦਰਯੋਗ ਵਿਅਕਤੀ ਨੂੰ ਆਦਰ ਦੇਣ ਵਾਸਤੇ ਤੁਹਾਡੇ ਆਪਨੇ ਕੱਪੜੇ ਠੀਕ ਠਾਕ ਅਤੇ ਸੁਚੱਜੇ ਢੰਗ ਨਾਲ ਪਾਏ ਹੋਣੇ ਚਾਹੀਦੇ ਹਨ, ਖਾਸ ਕਰ ਕਵੀ ਪ੍ਰੀਤਮ ਸਿੰਘ ਜੀ ਵਰਗੀ ਅਤਿਅੰਤ ਸਫਾਈ ਪਸੰਦ ਸ਼ਖਸੀਅਤ ਸਾਹਮਣੇ। ਮੇਰੇ ਅੰਦਰ ਆਉਣ ਤੇ ਦੁਪਟਾ ਲੈਣ ਤਕ ਡੋਰ ਬੈਲ ਵਜੀ। ਜਾ ਕੇ ਦੇਖਿਆ ਤਾਂ ਕਵੀ ਜੀ ਸਾਡੇ ਘਰ ਆਏ ਸਨ। ਆਦਰ ਸਹਿਤ ਸਤਿ ਸ੍ਰੀ ਅਕਾਲ ਬੁਲਾ ਉਹਨਾਂ ਨੂੰ ਮੈਂ ਦੀਵਾਨ ਤੇ ਬੈਠਣ ਵਾਸਤੇ ਬੇਨਤੀ ਕੀਤੀ। ਕਵੀ ਜੀ ਬਹੁਤ ਮਿਲਾਪੜੇ ਸੁਭਾ ਨਾਲ ਬਚਨ ਕਰਦੇ ਸਨ ਇਹ ਆਪਾਂ ਸਾਰੇ ਈ ਜਾਣਦੇ ਹਾਂ। ਜਲ-ਪਾਣੀ ਛਕਾਉਣ ਵਾਸਤੇ ਕੁਝ ਓਪਰਾਲਾ ਕਰਨ ਲੱਗੀ ਸਾਂ ਪਰ ਕਵੀ ਜੀ ਕਹਿਣ ਲੱਗੇ ਕੁੜੀਏ ਬਹਿ ਜਾ ਇਥੇ ਤੇਰੇ ਨਾਲ ਕੁਝ ਗੱਲਬਾਤ ਕਰਨੀ ਏ। ਕਵੀ ਜੀ ਕਹਿਣ ਲੱਗੇ ਬੀਬੀ ਇਹ ਦੱਸ ਕਿ ਕਦੀ ਸੱਚੇ ਪਾਤਸ਼ਾਹ ਜੀ ਆਏ ਹਨ ਤੇਰੇ ਘਰ। ਮੈਂ ਕਿਹਾ ਜੀ ਬਹੁਤ ਵਾਰੀ ਕ੍ਰਿਪਾ ਕੀਤੀ ਨੇ ਚਰਨ ਪਾਏ ਨੇ ਪਰ ਅਰਜ ਕਰਨ ਤੇ ਹੀ ਕ੍ਰਿਪਾ ਕਰਦੇ ਨੇ। ਕਵੀ ਜੀ ਕਹਿਣ ਲੱਗੇ ਜੇ ਅੱਜ ਆਪੇ ਈ ਆਜਾਨ ਤਾਂ? ਮੈਂ ਪੁੱਛਿਆ ਜੀ ਮੇਰੇ ਐਸੇ ਭਾਗ ਹੋ ਸਕਦੇ ਨੇ? ਇਸ ਤਰ੍ਹਾਂ ਈ ਕਈ ਹੋਰ ਬਚਨ ਕੀਤੇ ਗਏ। ਇਤਨੇ ਨੂੰ ਫੋਨ ਦੀ ਘੰਟੀ ਵਜੀ। ਫੋਨ ਜਦੋਂ ਚੁੱਕਿਆ ਤਾਂ ਆਪ ਸਚੇ ਪਾਤਸ਼ਾਹ ਜੀ ਸਨ :- ਬੀਬੀ ਸਿੰਦਰ ਸਤਿ ਸ੍ਰੀ ਅਕਾਲ। ਮੈਂ ਕਿਹਾ ਪਾਤਸ਼ਾਹ ਜੀ ਮਥਾ ਟੇਕਦੀ ਹਾਂ। ਸੱਚੇ ਪਾਤਸ਼ਾਹ ਜੀ, ਬੀਬੀ ਪ੍ਰੀਤਮ ਕਿੱਥੇ- ਮੈਂ ਕਿਹਾ ਜੀ ਉਹ ਦੁਕਾਨ ਤੇ ਗਏ ਹਨ, (ਮੇਰੇ ਸੰਤਾਂ ਦਾ ਨਾਮ ਪ੍ਰੀਤਮ ਸਿੰਘ ਜੀ ਹੈ) (ਸੱਚੇ ਪਾਤਸ਼ਾਹ ਜੀ ਉਹਨਾਂ ਨੂੰ ਪ੍ਰੀਤਮ ਕਹਿ ਕੇ ਹੀ ਬੁਲਾਂਦੇ ਹਨ, ਜਾਂ ਮੈਨੂੰ ਕਹਿੰਦੇ ਹਨ ਤੇਰਾ ਘਰ ਵਾਲਾ ਕਿੱਥੇ, ਜਾਂ ਪ੍ਰੀਤਮ ਕਿੱਥੇ ਇਹ ਬਚਣ ਤਾਂ ਆਪ ਜੀ ਨੇ ਅਨੇਕਾਂ ਵਾਰੀ ਕਰਕੇ ਸਾਡੇ ਤੇ ਕ੍ਰਿਪਾ ਕੀਤੀ ਏ) ਫਿਰ ਸੱਚੇ ਪਾਤਸ਼ਾਹ ਜੀ ਬਚਣ ਕੀਤਾ ਬੱਚੇ ਕਿੱਥੇ ਨੇ। ਮੈਂ ਕਿਹਾ ਜੀ ਨਿੱਕਾ ਕਾਲਿਜ ਗਿਆ ਏ ਵੱਡਾ ਬੈਂਕਾਕ ਗਿਆ ਏ। ਫਿਰ ਬਚਣ ਕੀਤਾ ਘਰ ਕੌਣ-ਕੌਣ ਏ। ਮੈਂ ਕਿਹਾ ਜੀ ਮੈਂ ਅਤੇ ਮੇਰੀ ਬੇਟੀ ਰਜਨੀ ਅਤੇ ਕਵੀ ਜੀ ਇੱਥੇ ਆਏ ਹਨ। ਸੱਚੇ ਪਾਤਸ਼ਾਹ ਜੀ :- ਆਹੋ ਉਹਨਾਂ ਨੂੰ ਮੈਂ ਭੇਜਿਆ ਏ। ਤਾਂ ਹੀ ਮੈਨੂੰ ਪਤਾ ਲੱਗਾ ਕਿ ਕਵੀ ਜੀ ਅੱਜ ਇਸਤਰਾਂ ਦੇ ਬਚਨ ਕਿਉਂ ਕਰ ਰਹੇ ਹਨ। ਫਿਰ



*ਸਤਿਗੁਰੂ ਜਗਜੀਤ ਸਿੰਘ ਜੀ, ਪ੍ਰੀਤਮ ਸਿੰਘ ਕਵੀ (ਮਾਈਕ ਤੇ) ਇਸਤਰੀਆਂ ਨੂੰ ਸਨਮਾਨ*



।

ਸੱਚੇ ਪਾਤਸ਼ਾਹ ਜੀ ਬਚਨ ਕੀਤਾ ਅੱਛਾ ਤੇਰੇ ਘਰ ਦੇ ਨੇੜੇ (ਪੰਡਤ) ਰਾਜਨ-ਸਾਜਨ ਮਿਸ਼ਰਾ ਦਾ ਘਰ ਹੈ, ਜਰਾ ਪਤਾ ਕਰ ਉਥੇ ਕ੍ਰਿਸ਼ਨ ਮਹਾਰਾਜ ਜੀ ਨੇ ਆਉਣਾ ਸੀ, ਆਏ ਹਨ ਕਿ ਨਹੀਂ-ਪਰ ਉਹਨਾਂ ਨੂੰ ਅਜੇ ਨਾ ਦੱਸੀਂ ਕਿ ਮੈਂ ਉਹਨਾਂ ਦੇ ਘਰ ਵੀ ਜਾਣਾ ਏ। ਮੈਂ ਤੇਰੇ ਘਰ ਆ ਰਿਹਾ ਹਾਂ। ਅਛਾ ਸਤਿ ਸ੍ਰੀ ਅਕਾਲ। ਬਸ ਮੈਨੂੰ ਤਾਂ ਭਰੋਸਾ ਈ ਨਹੀਂ ਸੀ ਹੋ ਰਿਹਾ ਕਿ ਹੁਣੇ-ਹੁਣੇ ਸੱਚੇ ਪਾਤਸ਼ਾਹ ਜੀ ਬਚਨ ਕਰ ਰਹੇ ਸਨ ਅਤੇ ਮੇਰੇ ਕੰਨਾਂ ਵਿਚ ਸਿਧੀ ਅਕਾਲ ਪੁਰਖ ਦੀ ਅਵਾਜ਼ ਪੈ ਰਹੀ ਸੀ। ਸੁਣਦੀ ਹੁੰਦੀ ਸਾਂ ਫਲਾਣੇ ਨਾਲ ਸਤਗੁਰਾਂ ਫੋਨ ਤੇ ਬਚਣ ਕੀਤੇ ਹਨ ਪਰ ਅੱਜ ਆਪਨੇ ਭਾਗਾਂ ਤੇ ਭਰੋਸਾ ਹੋ ਗਿਆ ਸੀ। ਮੇਰੀ ਅਵਸਥਾ ਮਸਤਾਨਿਆਂ ਵਰਗੀ ਹੋ ਗਈ ਸੀ, ਪਰ ਕਵੀ ਜੀ ਕਹਿਣ ਲੱਗੇ ਬੀਬੀ ਸੱਚੇ ਪਾਤਸ਼ਾਹ ਪੰਜ ਮਿੰਟਾਂ ਵਿਚ ਇੱਥੇ ਪਹੁੰਚ ਜਾਣਾ ਏ ਕੁਝ ਤਿਆਰੀ ਕਰ ਲਵੋ। ਮੈਂ ਆਪਣੀ ਬੇਟੀ ਨੂੰ ਕਿਹਾ ਬੇਟੀ ਝਟ-ਪਟ ਆਸਣ ਵਿਛਾਓ ਤੇ ਪ੍ਰਸ਼ਾਦ ਦਾ ਇੰਤਜ਼ਾਮ ਕਰੋ ਤਦ ਤਕ ਮੈਂ ਜ਼ਰਾ ਕੱਪੜੇ ਬਦਲ ਲਵਾਂ। ਬਸ ਇਤਨੇ ਵਿਚ ਗੱਡੀਆਂ ਸਾਡੇ ਘਰ ਅੱਗੇ ਪਹੁੰਚ ਗਈਆਂ, ਅਤੇ ਸੱਚੇ ਪਾਤਸ਼ਾਹ ਜੀ ਘਰ ਦੇ ਅੰਦਰ ਆ ਗਏ ਅਤੇ ਰਜਨੀ ਨੂੰ ਬਚਨ ਕੀਤਾ ਗੁੱਡੀ, ਬੀਬੀ ਕਿੱਥੇ? ਮੈਂ ਅੰਦਰੋਂ ਈ ਆਵਾਜ਼ ਦਿੱਤੀ, "ਆਈ ਸੱਚੇ ਪਾਤਸ਼ਾਹ ਜੀ" ਬਉਰੀ ਹੋਈ ਪਈ ਸਾਂ, ਕੁਝ ਵੀ ਸੁੱਝ ਨਹੀਂ ਸੀ ਰਿਹਾ ਕੀ ਮੱਥਾ ਟੇਕਾਂ ਕਿਵੇਂ ਸੁਆਗਤ ਕਰਾਂ ਕਿਵੇਂ ਦੁਕਾਨ ਤੋਂ ਆਪਣੇ ਸੰਤਾਂ ਨੂੰ ਬੁਲਾ ਸਕਾਂ ਘਰ ਤੋਂ ਦੁਕਾਨ ਦਾ ਰਸਤਾ ਕਰੀਬ ੨੫-੩੦ ਮਿੰਟ ਦਾ ਹੈ ਜਦ ਤਕ ਸੰਤਾਂ ਨੇ ਪਹੁੰਚਣਾ ਸੀ ਸੱਚੇ ਪਾਤਸ਼ਾਹ ਜੀ ਤਾਂ ਕ੍ਰਿਪਾ ਕਰਕੇ ਰਾਜਨ ਮਿਸ਼ਰਾ ਦੇ ਘਰ ਪਹੁੰਚ ਜਾਣਾ ਸੀ ਪਰ ਚਲੋ ਜਿਸਤਰਾਂ ਵੀ ਹੋ ਸਕਿਆ ਆਪਨੇ ਸਤਿਗੁਰ ਦਾ ਸੁਆਗਤ ਮਸਤਾਨੀ ਅਵਸਥਾ ਵਿਚ ਕੀਤਾ। ਸੱਚੇ ਪਾਤਸ਼ਾਹ ਜਾਣੀ ਜਾਨ ਹਨ ਉਹਨਾਂ ਨੂੰ ਪਤਾ ਹੈ ਕਿ ਕੌਣ ਇਮੋਸ਼ਨਲ ਹੈ। ਉਹਨਾਂ ਕੋਲੋਂ ਕੁਝ ਛੁਪਿਆ ਨਹੀਂ। ਸੋ ਪਾਤਸ਼ਾਹ ਜੀ ਨੇ ਆਸਣ ਵਿਰਾਜਿਆ। ਤਿਲ ਫੁਲ ਚਰਨੀ ਧਰ ਕੇ ਮੈਂ ਅਤੇ ਬੇਟੀ ਦੋਵੇਂ ਚਰਨਾਂ ਵਿਚ ਬੈਠ ਗਏ। ਮੈਂ ਤਾਂ ਚਰਨ ਫੜ ਕੇ ਅਰਜ਼ ਕੀਤੀ ਸੱਚੇ ਪਾਤਸ਼ਾਹ ਜੀ ਅੱਜ ਤੇ ਬਿਦੁਰ ਦੇ ਘਰ ਕ੍ਰਿਸ਼ਨ ਵਾਲੀ ਗੱਲ ਬਣੀ ਏ। ਸੱਚੇ ਪਾਤਸ਼ਾਹ ਜੀ ਮੇਰੇ ਮੋਢੇ ਤੇ ਹੱਥ ਰੱਖ ਕੇ ਬਚਨ ਕੀਤਾ ਨਾ ਏਵੇਂ ਨਹੀਂ ਆਖੀਦਾ, (ਭਾਵ ਤੂੰ ਮੈਨੂੰ ਕ੍ਰਿਸ਼ਨ ਨਾ ਆਖ) ਫਿਰ ਕਿਤਨੀ ਦੇਰ-ਕਿਤਨੇ ਬਚਨ-ਰਜਨੀ ਨਾਲ, ਬੱਚਿਆਂ ਬਾਰੇ ਜਾਣਕਾਰੀ ਕਿੱਥੇ ਪੜ੍ਹਦੇ ਨੇ ਕੀ ਕਰਦੇ ਨੇ, ਅਤੇ ਫਿਰ ਹੁਣ ਮੈਂ ਜਾਵਾਂ। ਨਹੀਂ ਪਾਤਸ਼ਾਹ ਜੀ ਅਜੇ ਥੋੜੀ ਦੇਰ ਹੋਰ ਕ੍ਰਿਪਾ ਕਰੋ। ਫਿਰ ਕੁਝ ਦੇਰ ਬਾਦ ਹਛਾ ਹੁਣ ਮੈਂ ਚਲਦਾਂ ਫਿਰ ਵੀ ਆਉਣਾ ਹੁੰਦਾ ਏ। ਤਾਂ ਫਿਰ ਪਾਤਸ਼ਾਹ ਜੀ ਪੰਡਤ ਰਾਜਨ ਜੀ ਦੇ ਘਰ ਪ੍ਰਸਥਾਨ ਕੀਤਾ। ਜਦ ਪੰਡਤ ਜੀ ਨੂੰ ਪਤਾ ਲੱਗਾ ਕਿ ਮੇਰੇ ਘਰ ਹੋ ਕੇ ਆਏ ਹਨ ਅਤੇ ਮੈਨੂੰ ਪਤਾ ਸੀ ਉਹਨਾਂ ਘਰ ਵੀ ਜਾਣਾ ਹੈ ਤਾਂ ਮੈਂ ਕਿਉਂ ਨਾ ਦੱਸਿਆ, ਪਰ ਮੈਂ ਤਾਂ ਸੱਚੇ ਪਾਤਸ਼ਾਹ ਜੀ ਦਾ ਹੁਕਮ ਮੰਨਿਆ ਸੀ। ਇਹ ਸਭ ਕੁਝ ਕਵੀ ਜੀ ਦੇਖ ਰਹੇ ਸਨ ਅਤੇ ਮਿੰਨ੍ਹਾ-ਮਿੰਨ੍ਹਾ ਮੁਸਕਰਾ ਰਹੇ ਸਨ-ਅਤੇ ਜਾਂਦੇ ਹੋਏ ਕਹਿ ਗਏ ਸਨ ਹੁਣ ਤਾਂ ਕੋਈ ਉਲ੍ਹਾਮਾ ਨਹੀਂ ਨਾ (ਕਿ ਆਪੇ ਨਹੀਂ ਆਉਂਦੇ ਸੱਚੇ ਪਾਤਸ਼ਾਹ ਜੀ) ਕਈ ਵਾਰੀ ਸੋਚਦੀ ਹਾਂ ਕਿੱਥੇ ਗਏ ਉਹ ਦਿਨ, ਕਿੱਥੇ ਗਏ ਕਵੀ ਜੀ। ਪਤਾ ਨਹੀਂ ਕਿੱਥੋਂ ਅਤੇ ਕਿਵੇਂ ਟੈਲੀਫੋਨ ਨੰਬਰ ਲਿਆ ਗਿਆ ਹੋਵੇਗਾ ਕਿਉਂਕਿ ਉਹ ਤਾਂ ਅਜੇ ਕੁਝ ਚਿਰ ਪਹਿਲਾਂ ਲੱਗਿਆ ਸੀ ਮੇਰੇ ਘਰ। ਇਸ ਤਰ੍ਹਾਂ ਦੇ ਅਨੇਕਾਂ ਕੌਤਕ ਹਨ, ਸਮੇਂ ਸਮੇਂ ਲਿਖਾਂਗੀ, ਅੱਜ ਇਤਨੇ ਸਾਲਾ ਬਾਦ ਉਸੇ ਘਰ ਵਿਚ ਬਲਕਿ ਉਸੇ ਈ ਕਮਰੇ ਵਿਚ ਬੈਠ ਕੇ ਲਿਖ ਰਹੀ ਹਾਂ ਉਸੇ ਤਰ੍ਹਾਂ ਸਾਰਾ ਸੀਨ ਸਾਹਮਣੇ ਆ ਗਿਆ ਹੈ।

...ਤੇ ਪੰਡਤ ਜੀ ਦੀ ਘਰ ਪਹੁੰਚ ਕੇ ਜਦੋਂ ਮੇਰੇ ਸੰਤਾਂ ਨੇ ਮੱਥਾ ਟੇਕਿਆ ਤਾਂ ਪਾਤਸ਼ਾਹ ਜੀ ਬਚਨ ਕੀਤਾ ਪ੍ਰੀਤਮ ਮੈਂ ਤੁਹਾਡੇ ਘਰ ਹੋ ਆਇਆ ਹਾਂ। ਧੰਨ ਭਾਗ ਸਮਝਦੀ ਹਾਂ ਕਿ ਐਸੇ ਭਾਗ ਪਾਏ ਹਨ ਐਸੇ ਸਤਿਗੁਰ ਦੇ ਲੜ ਲੱਗੇ ਹਾਂ।

*੬-ਬੀ/੧੩ ਰਮੇਸ਼ ਨਗਰ,*
*ਨਵੀਂ ਦਿੱਲੀ-੧੫*
*ਮੋ-੯੮੧੦੪-੧੩੯੫੪*

# ਸਤਿਗੁਰੂ ਸਿਖ ਕੇ ਬੰਧਨ ਕਾਟੈ





*ਸੁਲੱਖਣ ਸਿੰਘ ਭਿੰਡਰ*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਮੇਂ ਸਮੇਂ ਆਪਣੇ ਸੇਵਕਾਂ ਤੇ ਬਖਸ਼ਿਸ਼ਾਂ ਕਰਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਅਨੰਤ ਲੀਲ੍ਹਾ ਹਨ, ਬਹੁਤ ਚਮਤਕਾਰ ਹਨ, ਅਨੇਕ ਕੌਤਕ ਹਨ, ਸਰਬ ਕਲਾ ਸਮਰਥ ਬੇਅੰਤ ਪਾਤਸ਼ਾਹ ਜੀ ਦੇ ਕੌਤਕ ਭੀ ਬੇਅੰਤ ਹਨ। ਉਹਨਾਂ ਦੀ ਕ੍ਰਿਪਾ ਦਾ ਅੰਤ ਨਹੀਂ। ਉਹ ਬ੍ਰਹਿਮੰਡ ਦੇ ਮਾਲਕ ਹਨ। ਉਹ ਆਪਣੇ ਸਿਖਾਂ ਦੇ ਸਦਾ ਅੰਗ ਸੰਗ ਰਹਿੰਦੇ ਹਨ, ਉਹ ਅਨਹੋਣੀ ਨੂੰ ਹੋਣੀ ਕਰ ਸਕਦੇ ਹਨ, ਉਹ ਬਾਣੇ ਦੀ ਲਾਜ ਰੱਖਦੇ ਹਨ।

ਸਤਿਗੁਰੂ ਸਿੱਖ ਨੂੰ ਗਲਤ ਪਾਸੇ ਜਾਣ ਤੋਂ ਆਪਣਾ ਹੱਥ ਦੇ ਕੇ ਰੱਖ ਲੈਂਦਾ ਹੈ। ਉਹ ਦਇਆ ਦੇ ਸਾਗਰ ਹੁੰਦੇ ਹਨ, ਉਹ ਆਪਣੇ ਸਿਖਾਂ ਦੀ ਸਦਾ ਹੀ ਰਖਿਆ ਕਰਦੇ ਹਨ, ਪੂਰਨ ਸਤਿਗੁਰੂ ਆਪ ਪ੍ਰਮੇਸ਼ਰ ਹੁੰਦਾ ਹੈ। ਸਤਿਗੁਰੂ ਦੀ ਉਪਮਾ ਕਹਿਣਾ ਕਥਨ ਤੋਂ ਬਾਹਰ ਹੈ। ਸਤਿਗੁਰੂ ਸਾਰੇ ਮਜ਼ਹਬਾਂ ਤੇ ਕੌਮਾਂ ਦੇ ਸਾਂਝੇ ਹੁੰਦੇ ਹਨ। ਸਤਿਗੁਰੂ ਹਰ ਇਕ ਦੇ ਦਿਲ ਦੀ ਜਾਣਦੇ ਹਨ, ਸਤਿਗੁਰੂ ਸਦਾ ਹੀ ਸਿੱਖ ਦੇ ਨੇੜੇ ਹੁੰਦਾ ਹੈ। ਸਤਿਗੁਰੂ ਦੀ ਪ੍ਰਾਪਤੀ ਚੰਗੇ ਕਰਮਾਂ ਵਾਲਿਆਂ ਨੂੰ ਹੀ ਹੁੰਦੀ ਹੈ।

ਸਤਿਗੁਰੂ ਜੀ ਦਾ ਜਸ ਕਰਨ ਨਾਲ ਸਤਿਗੁਰੂ ਦੇ ਚਰਨਾਂ ਨਾਲ ਪ੍ਰਤੀਤ ਬਝਦੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਜੁੜੇ ਸਕੇਤ ਮੰਡੀ ਦੇ ਰਹਿਣ ਵਾਲੇ ਇਕ ਗੁਰੂ ਪਿਆਰੇ ਸਿੱਖ ਸੰਤ ਤ੍ਰਿਲੋਚਨ ਸਿੰਘ ਸਕੇਤ ਦੇ ਰਹਿਣ ਵਾਲੇ ਸੰਤ ਹਰਭਜਨ ਸਿੰਘ ਟਿਕੀਆਂ ਵਾਲੇ ਦੇ ਲੜਕੇ ਹਨ। ਜਿਹਨਾਂ ਨੇ ਮੈਨੂੰ ਇਹ ਵਾਰਤਾ ਸੁਣਾਈ ਉਹਨਾਂ ਦੇ ਸ਼ਬਦਾਂ ਵਿਚ ਪੜ੍ਹੋ:-

ਇਹ ਵਾਰਤਾ ੧੯੮੮ ਈਸਵੀ ਦੀ ਹੈ ਜਦੋਂ ਸੰਤ ਤ੍ਰਿਲੋਚਨ ਸਿੰਘ ਜੀ ਹਲਵਾਈ ਦਾ ਕੰਮ ਕਰਦੇ ਸਨ। ਸੰਤ ਤ੍ਰਿਲੋਚਨ ਸਿੰਘ ਜੀ ਸਕੇਤ ਮੰਡੀ ਵਿਚ ਅੱਜ ਕਲ ਕਪੜੇ ਦਾ ਕੰਮ ਕਰਦੇ ਹਨ। ਜਦੋਂ ਹਲਵਾਈ ਦਾ ਕੰਮ ਕਰਦੇ ਸਨ, ਉਸ ਸਮੇਂ ਦੀ ਵਾਰਤਾ ਹੈ। ਹਲਵਾਈ ਦੀ ਦੁਕਾਨ ਕਰਦਿਆਂ ਦਹੀ ਦਾ ਸੈਂਪਲ ਇਨਸਪੈਕਟਰ ਲੈ ਗਿਆ। ਦਹੀਂ ਦਾ ਸੈਂਪਲ ਫੇਲ ਹੋ ਗਿਆ ਤੇ ਸੰਤ ਤ੍ਰਿਲੋਚਨ



ਸਿੰਘ ਨੂੰ ੬ ਮਹੀਨੇ ਦੀ ਕੈਦ ਤੇ ੧੦੦੦ ਰੁ. ਜੁਰਮਾਨਾ ਹੋ ਗਿਆ।

ਜਦੋਂ ਸਮੇਂ ਦੇ ਮਾਲਕ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਕੇਤ ਮੰਡੀ ਆਏ ਤਾਂ ਸੰਤ ਤ੍ਰਿਲੋਚਨ ਸਿੰਘ ਜੀ ਨੇ ਉਹਨਾਂ ਨੂੰ ਕਿਹਾ ਕਿ ਤੁਹਾਡੇ ਚਰਨਾਂ ਤੇ ਅਰਜ ਬੇਨਤੀ ਕਰਨੀ ਹੈ ਤਾਂ ਸਚੇ ਪਾਤਸ਼ਾਹ ਜੀ ਨੇ ਕਿਹਾ ਕੋਠੀ ਚਲੋ। ਸੰਤ ਤ੍ਰਿਲੋਚਨ ਸਿੰਘ ਜੀ ਸਚੇ ਪਾਤਸ਼ਾਹ ਜੀ ਦੀ ਕੋਠੀ ਗਏ ਤੇ ਸਚੇ ਪਾਤਸ਼ਾਹ ਜੀ ਨੇ ਜੋ ਉਸ ਵਕਤ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਪੂਰਥਾ ਜੀ ਸਨ ਉਹਨਾਂ ਨੂੰ ਕਿਹਾ ਕਿ ਆਸਨ ਵਿਛਾਉ ਸੰਤ ਤ੍ਰਿਲੋਚਨ ਸਿੰਘ ਜੀ ਨੇ ਅਰਜ਼ ਕਰਨੀ ਹੈ।

ਸੰਤ ਤ੍ਰਿਲੋਚਨ ਸਿੰਘ ਜੀ ਨੇ ਬ੍ਰਹਿਮੰਡ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ 'ਚ ਅਰਜ਼ ਬੇਨਤੀ ਕੀਤੀ ਕਿ ਡਰਗ ਦਰੋਗਾ ਦਹੀਂ ਦਾ ਸੈਂਪਲ ਲੈ ਗਿਆ ਹੈ, ੧੦੦੦ ਰੁ. ਜੁਰਮਾਨਾ ਤੇ ਛੇ ਮਹੀਨੇ ਦੀ ਕੈਦ ਹੋ ਗਈ ਹੈ। ਸੱਚੇ ਪਾਤਸ਼ਾਹ ਜੀ ਨੇ ਸੰਤ ਤ੍ਰਿਲੋਚਨ ਸਿੰਘ ਨੂੰ ਹੁਕਮ ਕੀਤਾ ਕਿ ਅੱਜ ਤੋਂ ਹਰ ਰੋਜ਼ ਇਕ ਮਾਲਾ ਭਜਨ ਦੀ ਅਤੇ ਇਕ ਮਾਲਾ ਭਗੌਤੀ ਦੀ ਕਰਿਆ ਕਰ।

ਤ੍ਰਿਲੋਚਨ ਸਿੰਘ ਜੀ ਸਤਿਗੁਰੂ ਜੀ ਪਾਸ ਅਰਜ਼ ਕਰ ਕੇ ਵਾਪਸ ਘਰ ਪਰਤ ਰਹੇ ਸਨ ਕਿ ਅਜੀਬ ਘਟਨਾ ਵਰਤੀ। ਸੰਤ ਤ੍ਰਿਲੋਚਨ ਸਿੰਘ ਜੀ ਸਕੂਟਰ ਤੇ ਆ ਰਹੇ ਸਨ ਤੇ ਅੱਧੇ ਰਸਤੇ ਵਿਚ ਪਹੁੰਚੇ ਫਿਰ ਇਕ ਸਜਨ ਮਿਲ ਗਿਆ। ਉਹਨਾਂ ਨੇ ਸੰਤ ਤ੍ਰਿਲੋਚਨ ਸਿੰਘ ਜੀ ਦਾ ਸਕੂਟਰ ਖੜਾ ਕਰਵਾ ਲਿਆ। ਮੈਨੂੰ ਤੁਹਾਡੀ ਸਹਾਇਤਾ ਚਾਹੀਦੀ ਹੈ। ਤੁਸੀਂ ਮੈਨੂੰ ਮੇਰੇ ਘਰ ਤਕ ਪਹੁੰਚਾ ਦਿਉ। ਮੇਰੀਆਂ ਲੱਤਾਂ ਦਰਦ ਹੋ ਰਹੀਆਂ ਹਨ। ਸੰਤ ਤ੍ਰਿਲੋਚਨ ਸਿੰਘ ਜੀ ਉਹਨਾਂ ਸਜਨ ਪੁਰਸ਼ਾਂ ਨੂੰ ਘਰੇ ਪਹੁੰਚਾ ਕੇ ਜਦੋਂ ਵਾਪਸ ਮੁੜਨ ਲਗੇ ਤਾਂ ਸਕੂਟਰ ਡਿੱਗ ਪਿਆ।

ਉਹ ਸਜਨ ਵਾਪਸ ਆਏ ਤੇ ਕਹਿਣ ਲੱਗੇ ਚੋਟ ਤਾਂ ਨਹੀਂ ਲੱਗੀ। ਸੰਤ ਤ੍ਰਿਲੋਚਨ ਸਿੰਘ ਜੀ ਕਿਹਾ ਕਿ ਐਸੀ ਕੋਈ ਗੱਲ ਨਹੀਂ। ਸੰਤ ਤ੍ਰਿਲੋਚਨ ਸਿੰਘ ਦੇ ਮਨ ਵਿਚ ਆਇਆ ਕਿ ਇਹ ਕੋਈ ਆਮ ਬੰਦਾ ਨਹੀਂ। ਇਥੇ ਅਫਸਰਾਂ ਦੀਆਂ ਕੋਠੀਆਂ ਹਨ। ਸੰਤ ਤ੍ਰਿਲੋਚਨ ਸਿੰਘ ਜੀ ਨੇ ਉਸ ਸਜਨ ਪੁਰਸ਼ ਨੂੰ ਪੁੱਛਿਆ ਕਿ ਤੁਸੀਂ ਕੀ ਕਰਦੇ ਹੋ। ਉਹਨਾਂ ਨੇ ਜੁਆਬ ਦਿੱਤਾ ਕਿ ਮੈਂ ਸਰਕਾਰੀ ਵਕੀਲ ਹਾਂ।

ਸੰਤ ਤ੍ਰਿਲੋਚਨ ਸਿੰਘ ਜੀ ਨੇ ਆਪਣੀ ਗੱਲ ਦੱਸੀ ਕਿ ਮੈਨੂੰ ਜੱਜ ਨੇ ਸਜਾ ਸੁਣਾਈ ਹੋਈ ਹੈ। ਉਸ ਸਜਨ ਪੁਰਸ਼ ਵਕੀਲ ਨੇ ਕਿਹਾ ਕਿ ਇਸ ਨਾਮ ਦੀ ਫਾਈਲ ਮੇਰੇ ਪਾਸ ਪਈ ਹੈ। ਤੁਸਾਂ ਸਵੇਰੇ ਕੋਰਟ ਵਿਚ ਮੈਨੂੰ ਮਿਲ ਲੈਣਾ। ਫਿਕਰ ਕਰਨ ਦੀ ਕੋਈ ਗੱਲ ਨਹੀਂ ਸਭ ਠੀਕ ਹੋ ਜਾਵੇਗਾ। ਫਿਰ ਅਗਲੀ ਸਵੇਰ ਸੰਤ ਤ੍ਰਿਲੋਚਨ ਸਿੰਘ ਜੀ ਸਰਕਾਰੀ ਵਕੀਲ ਨੂੰ ਮਿਲੇ। ਉਹਨਾਂ ਕਿਹਾ ਕਿ ਤੁਹਾਡੀ ਪੇਸ਼ੀ ਅਗਲੇ ਮਹੀਨੇ ਹੈ। ਤੁਸੀਂ ਫਿਕਰ ਨਹੀਂ ਕਰਨਾ।

ਫਿਰ ਮਹੀਨੇ ਬਾਅਦ ਜਦੋਂ ਪੇਸ਼ੀ ਲੱਗੀ ਤਾਂ ਜੱਜ ਸਾਹਿਬ ਨੇ ਸਰਕਾਰੀ ਵਕੀਲ ਨੂੰ ਪੁੱਛਿਆ ਕਿ ਕੀ ਗੱਲ ਹੈ? ਸਰਕਾਰੀ ਵਕੀਲ ਨੇ ਕਿਹਾ ਕਿ ਦਹੀਂ ਦਾ ਸੈਂਪਲ ਹੈ ਦਹੀਂ ਬਾਅਦ ਦੁਪਹਿਰ ਖੱਟਾ ਹੋ ਜਾਂਦਾ ਹੈ। ਕੋਈ ਖਾਸ ਗੱਲ ਨਹੀਂ। ਤਾਂ ਜੱਜ ਸਾਹਿਬ ਨੇ ਕੋਈ ਦੂਸਰੀ ਗੱਲ ਨਹੀਂ ਪੁੱਛੀ ਤੇ ਕਿਹਾ ਕਿ ਸੰਤ ਤ੍ਰਿਲੋਚਨ ਸਿੰਘ ਨੂੰ ਬਰੀ ਕਰ ਦਿਉ। ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜ਼ਾਹਰਾ ਕਰਾਮਾਤ ਸੀ। ਉਹਨਾਂ ਦੀ ਅਪਾਰ ਕ੍ਰਿਪਾ ਨਾਲ ਸੰਤ ਤ੍ਰਿਲੋਚਨ ਸਿੰਘ ਜੀ ਸਕੇਤ ਮੰਡੀ ਵਾਲੇ ਆਪਣੇ ਕੇਸ ਤੋਂ ਬਰੀ ਹੋਏ।

*#-੧੩੮, ਜੋਧੂ ਕਾਲੋਨੀ, ਗਲੀ ਨੰ-੬,*
*ਮੁਕਤਸਰ ਸਾਹਿਬ-੧੫੨੦੨੫*
*ਫੋਨ-੯੫੬੯੦-੮੨੧੯੮*

# ਕਾਰ ਸੇਵਾ ਅੰਮ੍ਰਿਤਸਰ



ਜਗਦੀਸ਼ ਸਿੰਘ ਵਰਿਆਮ

ਗੱਲ ਸੰਨ ੧੯੭੩ ਦੀ ਹੈ। ਅਸੀਂ ਜੰਮੂ ਵਿਚ ਸਾਂ। ਖਬਰ ਆਈ ਕਿ ਸ੍ਰੀ ਦਰਬਾਰ ਸਿੰਘ ਅੰਮ੍ਰਿਤਸਰ ਸਰੋਵਰ ਦੀ ਕਾਰ ਸੇਵਾ ਹੋ ਰਹੀ ਹੈ। ਇਕ ਚਰਨ ਪੂਰਾ ਹੋ ਚੁੱਕਾ ਹੈ ਅਤੇ ਦੂਸਰਾ ਅਰੰਭ ਹੋਣਾ ਹੈ। ਵਿਸ਼ੇਸ਼ ਗੱਲ ਇਹ ਸੀ ਕਿ ਇਸ ਦੂਸਰੇ ਚਰਨ ਦਾ ਆਰੰਭ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਰਨਾ ਹੈ। ਭਾਵ ਉਦਘਾਟਨੀ ਟੱਪ ਸਤਿਗੁਰੂ ਜੀ ਨੇ ਲਾਉਣਾ ਹੈ। ਇਸ ਪ੍ਰਕਾਰ ਦੀਆਂ ਖਬਰਾਂ ਅਖਬਾਰਾਂ ਵਿਚ ਲੱਗ ਚੁੱਕੀਆਂ ਸਨ। ਜੰਮੂ ਦੀ ਸੰਗਤ ਨੇ ਇਕ ਬੱਸ ਦਾ ਪ੍ਰਬੰਧ ਕੀਤਾ ਅਤੇ ਕੀਰਤਨ ਕਰਦਿਆਂ ਅੰਮ੍ਰਿਤਸਰ ਪੁੱਜ ਗਏ। ਅੰਮ੍ਰਿਤਸਰ ਦੀ ਨਾਮਧਾਰੀ ਧਰਮਸਾਲਾ ਸਾਡੀਆਂ ਸਰਗਰਮੀਆਂ ਦਾ ਕੇਂਦਰ ਹੁੰਦਾ ਸੀ। ਇਥੇ ਹਰ ਦੀਵਾਲੀ ਵਿਸਾਖੀ ਤੇ ਸਤਿਗੁਰੂ ਜੀ ਦਰਸ਼ਨ ਦਿੰਦੇ ਸਨ। ਇਸੇ ਕਰਕੇ ਜਗਹ ਭਾਵੇਂ ਭੀੜੀ ਹੁੰਦੀ ਸੀ ਪਰ ਮੇਲਿਆਂ ਦਾ ਭਰਪੂਰ ਅਨੰਦ ਬਣਦਾ ਸੀ। ਕਿਸੇ ਤਰ੍ਹਾਂ ਦੀਵਾਨ, ਲੰਗਰ ਅਤੇ ਰਿਹਾਇਸ਼ ਦਾ ਅਨੰਦ ਦਿਨ ਰਾਤ ਮਾਣੀਦਾ ਸੀ। ਇਸਦੇ ਨਾਲ ਸ੍ਰੀ ਦਰਬਾਰ ਸਾਹਿਬ ਅਤੇ ਲੱਖਾਂ ਦੀ ਤਾਦਾਦ ਵਿਚ ਪੁਜੀਆਂ ਸੰਗਤਾਂ ਦੇ ਵੀ ਖੁੱਲੇ ਦਰਸ਼ਨ ਹੋ ਜਾਂਦੇ ਸਨ। ਇਸ ਵਾਸਤੇ ਅੰਮ੍ਰਿਤਸਰ ਦੀ ਯਾਤਰਾ ਸਦਾ ਉਮਾਹ ਭਰਪੂਰ ਹੁੰਦੀ ਸੀ। ਹੁਣ ਤਾਂ ਸ੍ਰੀ ਦਰਬਾਰ ਸਾਹਿਬ ਦੇ ਸਰੋਵਰ ਦੀ ਕਾਰ ਸੇਵਾ ਸੀ।

ਅੰਮ੍ਰਿਤਸਰ ਦੀ ਯਾਤਰਾ ਸਾਲ ਵਿਚ ਲਗਭਗ ਦੋ ਵਾਰ ਜ਼ਰੂਰ ਹੋ ਜਾਂਦੀ। ਸਾਡੇ ਵਾਸਤੇ ਰਹਾਇਸ਼ ਦੀ ਵੀ ਬਹੁਤ ਸਹੂਲਤ ਹੋ ਗਈ ਸੀ। ਸਾਡੇ ਮਿੱਤਰ ਅਤੇ ਸਾਥੀ ਸ. ਅਮਰੀਕ ਸਿੰਘ ਬੁੱਤ ਤਰਾਸ਼ ਹੋਰਾਂ ਦਾ ਪੁਰਾਣਾ ਜੱਦੀ ਮਕਾਨ ਵੀ ਅੰਮ੍ਰਿਤਸਰ ਸ਼ਹਿਰ ਵਿਚ ਸੀ। ਇਹ ਤਿੰਨ ਮੰਜ਼ਲਾ ਮਕਾਨ ਪੁਰਾਣੀ ਨਾਨਕਸ਼ਾਹੀ ਇੱਟ ਦਾ ਬਣਿਆ ਸੀ ਅਤੇ ਕੇਂਦਰੀ ਆਬਾਦੀ ਵਿਚ ਸੀ। ਇਸ ਮਕਾਨ ਤੋਂ ਨਾਮਧਾਰੀ

ਧਰਮਸਾਲਾ, ਸ੍ਰੀ ਦਰਬਾਰ ਸਾਹਿਬ ਅਤੇ ਜੱਲਿਆਂਵਾਲਾ ਬਾਗ ਸਭ ਨਜ਼ਦੀਕ ਸਨ। ਪੈਦਲ ਆਰਾਮ ਨਾਲ ਪੁੱਜਿਆ ਜਾ ਸਕਦਾ ਸੀ।

ਸ੍ਰੀ ਦਰਬਾਰ ਸਾਹਿਬ ਦੀ ਕਾਰ ਸੇਵਾ ਦੋ ਚਰਨਾਂ ਵਿਚ ਹੋ ਰਹੀ ਸੀ।..ਸਾਡੀ ਯਾਤਰਾ ਵੀ ਦੋ ਚਰਨਾਂ ਦੀ ਬਣ ਗਈ। ਜਦੋਂ ਅਸੀਂ ਅੰਮ੍ਰਿਤਸਰ ਬੱਸ ਲੈ ਕੇ ਪੁੱਜ ਗਏ ਤਾਂ ਪਤਾ ਲੱਗਾ ਕਿ ਜਿਹੜਾ ਦੂਸਰਾ ਚਰਣ ਸ਼ੁਰੂ ਹੋਣਾ ਸੀ ਅਤੇ ਜਿਸ ਦਾ ਆਰੰਭ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਰਨਾ ਸੀ ਉਹ ਪ੍ਰੋਗਰਾਮ ਇਕ ਹਫਤਾ ਅਗੇ ਹੋ ਗਿਆ ਹੈ। ਸੋ ਅਸਾਂ ਹੁਣ ਵਾਪਸ ਜੰਮੂ ਜਾਣਾ ਅਤੇ ਅਗਲੇ ਹਫਤੇ ਦੁਬਾਰਾ ਆਉਣਾ ਸੀ। ਇਸ ਵਾਸਤੇ ਰਾਤ ਕੱਟ ਕੇ ਅਗਲੇ ਦਿਨ ਜੰਮੂ ਵਾਪਸ ਜਾਣ ਦਾ ਫੈਸਲਾ ਹੋ ਗਿਆ।

ਇਸੇ ਇਕ ਰਾਤ ਦੇ ਵਿਸ਼ਰਾਮ ਦਾ ਸੁਚੱਜਾ ਲਾਹਾ ਲੈਣ ਲਈ ਸ. ਅਮਰੀਕ ਸਿੰਘ ਨੇ ਆਪਣੇ ਘਰ ਦੂਜੀ ਸਵੇਰ ਨੂੰ ਆਸਾ ਦੀ ਵਾਰ ਦਾ ਕੀਰਤਨ ਰੱਖ ਲਿਆ। ਅਮਰੀਕ ਸਿੰਘ ਸੰਗੀਤ ਦਾ ਸੀਨੀਅਰ ਵਿਦਿਆਰਥੀ ਸੀ। ਜੰਮੂ ਵਿਚ ਅਸੀਂ ਸਾਰੇ ਸੰਗੀਤ ਦੇ ਵਿਦਿਆਰਥੀ ਸਾਂ। ਗਾਣੇ ਅਤੇ ਵੱਖ ਵੱਖ ਸਾਜ਼ਾਂ ਵਿਚ ਸਿਖਿਆ ਲੈ ਰਹੇ ਸਾਂ। ਅਮਰੀਕ ਸਿੰਘ ਗਾਣਾ, ਜਗਦੀਸ਼ ਸਿੰਘ, ਬਖਸ਼ੀਸ਼ ਸਿੰਘ ਵਾਇਲਿਨ, ਚਰਨ ਸਿੰਘ ਸਿਤਾਰ, ਸਤਪਾਲ ਸਿੰਘ ਬੰਸਰੀ ਅਤੇ ਤਬਲਾ ਆਦਿਕ ਵੱਖ ਵੱਖ ਭਾਗਾਂ ਦੇ ਵਿਦਿਆਰਥੀ ਤਾਂ ਸੀ ਹੀ। ਨਾਲ ਹੀ ਹਰ ਐਤਵਾਰ ਰਲ ਕੇ ਆਸਾ ਦੀ ਵਾਰ ਦਾ ਕੀਰਤਨ ਵੀ ਕਰਦੇ ਸਾਂ। ਨਾਮਧਾਰੀ ਵਿਦਿਅਕ ਜੱਥਾ ਉਦੋਂ ਬਹੁਤ ਸਰਗਰਮ ਸੀ ਅਤੇ ਜੰਮੂ ਦਾ ਜੱਥਾ ਬਹੁਤ ਤਿਆਰ ਚੁਸਤ ਦਰੁਸਤ ਨੌਜਵਾਨ ਅਤੇ ਪੜ੍ਹੇ ਲਿਖੇ ਨੌਜਵਾਨਾਂ ਦਾ ਸੀ। ਬਜ਼ੁਰਗਾਂ ਦਾ ਸਹਿਯੋਗ ਅਤੇ ਅਗਵਾਈ ਵੀ ਪੂਰੀ ਸੀ। ਇਸ ਤਰ੍ਹਾਂ ਸਾਰੀ ਸੰਗਤ ਬਜ਼ੁਰਗ ਅਤੇ ਜਵਾਨ ਮਾਈ ਭਾਈ ਬਹੁਤ ਰਸ ਅਤੇ ਰੰਗ ਵਿਚ ਕੀਰਤਨ ਕਰਦੇ ਸਨ। ਸ੍ਰੀ ਸਤਿਗੁਰੂ ਜੀ ਦਾ ਅਨਿੰਨ ਸਿੱਖ ਸੇਵਕ ਅਤੇ ਪ੍ਰਸਿੱਧ ਤਬਲਾ ਵਾਦਕ ਸ. ਅਵਤਾਰ ਸਿੰਘ ਜੀ ਵੀ ਬਟਾਲਾ ਰੋਡ ਤੇ ਅੰਮ੍ਰਿਤਸਰ ਹੀ ਰਹਿੰਦੇ ਸਨ। ਉਹਨਾਂ ਦੇ ਪਰਿਵਾਰ ਦਾ ਉਥੇ ਕਾਰਖਾਨਾ ਸੀ ਜਿਥੇ ਲਕੜਾਂ ਦੇ ਕੰਮ ਵਿਚ ਵਰਤੇ ਜਾਣ ਵਾਲੇ ਲੋਹੇ ਦੇ ਪੇਚ ਬਣਦੇ ਸਨ। ਅਮਰੀਕ ਸਿੰਘ ਨੇ ਅਵਤਾਰ ਸਿੰਘ ਜੀ ਨੂੰ ਵੀ ਸੁਨੇਹਾ ਭੇਜ ਦਿੱਤਾ। ਅਵਤਾਰ ਸਿੰਘ ਕਲਾਕਾਰ ਤਾਂ ਬਹੁਤ ਵੱਡਾ ਸੀ ਪਰ ਇਨਸਾਨ ਵੀ ਬਹੁਤ ਆਹਲਾ ਦਰਜੇ ਦਾ ਸੀ। ਉਸ ਇਹ ਨਹੀਂ ਸੋਚਿਆ ਕਿ ਮੈਂ ਸਤਿਗੁਰੂ ਜੀ ਦਾ ਵਰੋਸਾਇਆ ਹਜ਼ੂਰੀ ਕਲਾਕਾਰ ਹਾਂ ਜਾਂ ਉਸਤਾਦ ਵਲਾਇਤ ਖਾਂ ਵਰਗੇ ਜਗਤ ਪ੍ਰਸਿੱਧ ਸਿਤਾਰ ਵਾਦਕ ਨਾਲ ਦੁਨੀਆ ਭਰ ਵਿਚ ਸੰਗਤ ਕਰਨ ਵਾਲਾ ਕਲਾਕਾਰ ਹਾਂ। ਉਹ ਆਪਣਾ ਤਬਲਾ ਲੈ ਕੇ ਆ ਗਿਆ। ਉਂਞ ਅਸੀਂ ਢੋਲਕੀ ਨਾਲ ਹੀ ਕੀਰਤਨ ਕਰਨਾ ਸੀ। ਸਾਜ਼ ਸਾਰੇ ਅਮਰੀਕ ਸਿੰਘ ਹੋਰਾਂ ਕੋਲ ਸਨ ਅਸੀਂ ਵੀ ਜੰਮੂ ਤੋਂ ਲੈ ਕੇ ਗਏ ਸੀ। ਅੰਮ੍ਰਿਤ ਵੇਲੇ ਅਮਰੀਕ ਸਿੰਘ ਦੇ ਘਰ ਉਪਰਲੀ ਮੰਜ਼ਿਲ ਤੇ ਉਹ ਅਨੰਦ ਬਣਿਆ ਕਿ ਅਜੇ ਤਕ ਯਾਦ ਕਰਕੇ ਸਰੂਰ ਆ ਜਾਂਦਾ ਹੈ। ਸ਼ਾਸਤਰੀ ਸੰਗੀਤ ਦਾ ਸਿੱਧ ਹਸਤ ਮਾਹਰ ਅਵਤਾਰ ਸਿੰਘ ਐਸਾ ਮੇਲ ਕੇ ਵਜਾ ਰਿਹਾ ਸੀ। ਸੁਗਮ ਸੰਗੀਤ ਵਿਚ ਉਹ ਚਮਤਕਾਰ ਵਖਾਏ ਕਿ ਸਭ ਅੱਸ਼ ਅੱਸ਼ ਕਰ ਉਠੇ। ਜੰਮੂ ਦੇ ਹੀ 'ਵੱਡੇ ਸੰਤ' ਸੰਤ ਜਗਤ ਸਿੰਘ ਉਸਤਾਦੀ ਢੋਲਕ ਦੇ ਵਜੰਤਰੀ ਸਨ। ਲੈਅਕਾਰੀ ਵਿਚ ਉਹ ਬਹੁਤ ਠਰੰਮੇ ਨਾਲ ਢੋਲਕ ਨਾਲ ਅਗਵਾਈ ਕਰਦੇ ਸਨ। ਇਸ ਕਰਕੇ ਮਿਲਵੇਂ ਰੰਗ ਵਿਚ ਸੰਗਤ ਸਰਸ਼ਾਰ ਸੀ। ਨਾਮਧਾਰੀ ਧਰਮਸ਼ਾਲਾ ਵਿਚੋਂ ਆਈ ਕੁਝ ਸੰਗਤ ਅਤੇ ਮੁਹੱਲੇ ਵਾਲੇ ਖੁਲੇ ਸਿੰਘਾਂ ਨੇ ਵੀ ਪ੍ਰੇਮ ਨਾਲ ਹਿੱਸਾ ਲਿਆ। ਸ੍ਰੀ ਅਕਾਲ ਤਖਤ ਸਾਹਿਬ ਦੇ ਸਾਬਕਾ ਜਥੇਦਾਰ ਗਿਆਨੀ ਪ੍ਰਤਾਪ ਸਿੰਘ ਵੀ ਅੰਮ੍ਰਿਤਸਰ ਰਹਿੰਦੇ ਸਨ। ਅਮਰੀਕ ਸਿੰਘ ਦੇ ਕਹਿਣ ਤੇ ਉਹ ਵੀ ਆ ਗਏ। ਦੀਵਾਨ ਬਾਦ ਉਹ ਵੀ ਅਨੰਦ ਵਿਭੋਰ ਹੋਏ ਕੀਰਤਨ ਦੀ ਪਰੰਸਸਾ ਵਿਚ ਬੋਲੇ। ਗਿਆਨੀ ਪ੍ਰਤਾਪ ਸਿੰਘ ਛੋਟੇ ਕੱਦ ਦੇ ਪਤਲੇ ਸਰੀਰ ਵਾਲੇ ਬੜੇ ਫੁਰਤੀਲੇ ਸਜਨ ਸਨ। ਉਹ ਲੇਖਕ ਤੇ ਸੰਪਾਦਕ ਵੀ ਸਨ। ਉਹਨਾਂ ਨੇ ਇਕ ਪੁਸਤਕ ਵੀ ਲਿਖੀ ਸੀ ਜੋ ਉਸ ਵਕਤ ਨਾਮਧਾਰੀ ਅਕੀਦੇ ਦੇ ਵਿਰੋਧ ਵਿਚ ਸੀ। ਇਸਦੇ ਜੁਆਬ ਵਿਚ ਨਾਮਧਾਰੀ ਅਖਬਾਰ ਸਤਿਜੁਗ ਵਿਚ ਮਹੰਤ ਆਤਮਾ ਸਿੰਘ ਸਨਖਤਰਵੀ ਜੀ ਨੇ ਕਈ ਕਿਸ਼ਤਾਂ ਵਿਚ ਜੁਆਬੀ ਲੇਖ ਲਿਖੇ ਸਨ। ਪਰ ਹੁਣ ਜਥੇਦਾਰ ਸਾਹਿਬ ਦੀ ਸੋਚ ਵਿਚ ਬਹੁਤ ਮੋੜ ਆ ਚੁੱਕਾ ਸੀ। ਓਹਨਾਂ ਨਾਮਧਾਰੀ ਸੰਗਤ, ਕੀਰਤਨ, ਰਹਿਣੀ ਬਹਿਣੀ ਅਤੇ ਸਤਿਗੁਰੂ ਸਾਹਿਬ ਦੀ ਬੜੀ ਪਰਸੰਸਾ ਕੀਤੀ। ਉਹ ਸਰੀਰ ਵਲੋਂ ਅਸਵਸਥ ਰਹੇ ਸਨ ਪਰ ਉਹਨਾਂ ਲੇਖਕ ਨੂੰ ਕਿਹਾ ਕਿ ਮੈਨੂੰ ਸਤਿਗੁਰੂ ਜੀ ਨੇ ਬਚਾ ਲਿਆ ਹੈ। ਜਦੋਂ ਲੇਖਕ ਜਲੰਧਰ ਆ ਗਿਆ ਤਾਂ ਵੀ ਉਹ ਮਿਲਦੇ ਰਹੇ। ਬਾਦ ਦੇ ਕਾਲੇ ਦੌਰ ਵਿਚ ਉਹਨਾਂ ਨੂੰ ਧਮਕੀਆਂ ਵੀ ਮਿਲਦੀਆਂ ਰਹੀਆਂ। ਉਹ ਜਦੋਂ ਜਲੰਧਰ ਆਉਂਦੇ ਤਾਂ ਅਕਸਰ ਰਾਤ ਸਾਡੇ ਛੋਟੇ ਜਿਹੇ ਘਰ ਵਿਚ ਕੱਟ ਕੇ ਚਲੇ ਜਾਂਦੇ ਰਹੇ। ਬਾਦ ਵਿਚ ਸਿੱਖ ਮੁੰਡਿਆਂ ਵਲੋਂ ਉਹਨਾਂ ਦੀ ਹੱਤਿਆ ਵੀ ਕਰ ਦਿੱਤੀ ਗਈ ਸੀ। ਖੈਰ ਇਹ ਪੰਜਾਬ ਦੇ ਕਾਲੇ ਦਿਨਾਂ ਦੀਆਂ ਗੱਲਾਂ ਹਨ।

ਅਸੀਂ ਅੰਮ੍ਰਿਤਸਰ ਤੋਂ ਵਾਪਸ ਜੰਮੂ ਚਲੇ ਗਏ ਅਤੇ ਅਗਲੇ ਹਫਤੇ ਫਿਰ ਅੰਮ੍ਰਿਤਸਰ ਆ ਗਏ। ਹੁਣ ਬਹੁਤ ਰੌਣਕਾਂ ਸਨ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਵੀ ਮਨ ਸ਼ਾਂਤ ਹੋਇਆ। ਕਾਰ ਸੇਵਾ ਆਰੰਭ ਤੋਂ ਇਕ ਦਿਨ ਪਹਿਲਾਂ ਹੀ ਨਾਮਧਾਰੀ ਧਰਮਸ਼ਾਲਾ ਵਿਚ ਮੇਲਾ ਆਰੰਭ ਸੀ। ਦਿੱਲੀ ਹਰਿਆਣਾ ਪੰਜਾਬ ਹਿਮਾਚਲ ਤੋਂ ਵੀ ਸੰਗਤ ਪੁੱਜ ਚੁੱਕੀ ਸੀ। ਸ਼ਾਮ ਨੂੰ ਸ. ਹਰਵਿੰਦਰ ਸਿੰਘ ਹੰਸਪਾਲ, ਗੁਰਭਜਨ ਸਿੰਘ ਨਾਮਧਾਰੀ (ਸਤਿਗੁਰੂ ਜੀ ਦਾ ਨਿੱਜੀ ਸਕੱਤਰ) ਮੈਨੂੰ ਵੀ ਨਾਲ ਲੈ ਕੇ ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੇ



*ਕਾਰ ਸੇਵਾ ਦੇ ਆਰੰਭ ਸਮੇਂ ਸਤਿਗੁਰੂ ਜੀ ਨਾਲ ਸੇਠ ਤ੍ਰਲੋਕ ਸਿੰਘ, ਗਿਆਨੀ ਮਹਿੰਦਰ ਸਿੰਘ, ਸ. ਢਿਲੋਂ ਅਤੇ ਸਿੰਘ ਸਭਾ ਸ਼ਤਾਬਦੀ ਕਮੇਟੀ ਦੇ ਜਨਰਲ ਸਕੱਤਰ ਗਿਆਨੀ ਗੁਰਦਿਤ ਸਿੰਘ*

ਦਫਤਰ ਤੇਜਾ ਸਿੰਘ ਸਮੁੰਦਰੀ ਹਾਲ ਗਏ। ਸ਼੍ਰੋਮਣੀ ਕਮੇਟੀ ਦੇ ਸਕੱਤਰ ਗਿਆਨੀ ਮਹਿੰਦਰ ਸਿੰਘ ਤੇ ਹੋਰ ਅਧਿਕਾਰੀਆਂ ਨਾਲ ਕਲ ਦੇ ਪ੍ਰੋਗਰਾਮ ਬਾਰੇ ਵਿਚਾਰਾਂ ਕੀਤੀਆਂ। ਸਤਿਗੁਰੂ ਜੀ ਕਿੰਨੇ ਵਜੇ ਪੁੱਜਣਗੇ ਕਦੋਂ ਦਰਬਾਰ ਸਾਹਿਬ ਦੀ ਯਾਤਰਾ ਤੇ ਜਾਣਗੇ। ਉਥੇ ਮੱਥਾ ਟੇਕਣਗੇ, ਕੀਰਤਨ ਸੁਣਨਗੇ। ਉਹਨਾਂ ਬੜੇ ਪਿਆਰ ਨਾਲ ਅਤੇ ਸੰਕੋਚ ਨਾਲ ਬਚ ਬਚ ਕੇ ਦੱਸਿਆ ਕਿ ਸ੍ਰੀ ਦਰਬਾਰ ਸਾਹਿਬ ਦੀ ਮਰਿਆਦਾ ਅਨੁਸਾਰ ਕੋਈ ਉਚੇਚਾ ਆਸਣ ਚਾਦਰ ਜਾਂ ਵਖਰਾ ਕਪੜਾ ਸਤਿਗੁਰੂ ਜੀ ਵਾਸਤੇ ਨਾ ਵਛਾਇਆ ਜਾਵੇ। ਨਾਮਧਾਰੀ ਅਤੇ ਅਕਾਲੀ ਸੋਚ ਦੇ ਫਰਕਾਂ ਨੂੰ ਧਿਆਨ ਵਿਚ ਰੱਖਦਿਆਂ ਮੁੱਖ ਮੰਤਵ ਸੀ ਕਿ ਨਾਮਧਾਰੀ ਸਿੱਖਾਂ ਦੇ ਦੇਹਧਾਰੀ ਗੁਰੂ ਦੀ ਯਾਤਰਾ ਨੂੰ ਕਿਸੇ ਵੀ ਵਖਰੇਵੇਂ ਜਲੌਅ ਤੋਂ ਦੂਰ ਰੱਖਿਆ ਜਾਵੇ। ਉਹਨਾਂ ਵਲੋਂ ਬਾਰ ਬਾਰ ਇਸ ਗੱਲ ਤੇ ਪ੍ਰੇਮ ਸਹਿਤ ਜ਼ੋਰ ਸੀ ਕਿ 'ਬਾਬਾ ਜੀ' ਸਾਧਾਰਨ ਸ਼ਰਧਾਲੂ ਸਿੱਖ ਵਜੋਂ ਹੀ ਆਉਣ। ਗੱਡੀਆਂ ਦੇ ਆਉਣ ਵਾਸਤੇ ਟ੍ਰੈਫਿਕ ਪੁਲੀਸ ਤੋਂ ਪਹਿਲਾਂ ਹੀ ਵਿਧੀਵਤ ਆਗਿਆ ਦਾ ਪ੍ਰਬੰਧ ਹੰਸਪਾਲ ਜੀ ਨੇ ਕੀਤਾ ਹੋਇਆ ਸੀ।

ਸਤਿਗੁਰੂ ਜੀ ਦੀ ਦਰਬਾਰ ਸਾਹਿਬ ਯਾਤਰਾ ਦਾ ਇਤਿਹਾਸਕ ਮਹੱਤਵ ਸੀ। ਇਸ ਇਤਿਹਾਸ ਦੀ ਲੜੀ ਦੀਆਂ ਮੁੱਢਲੀਆਂ ਸੰਗਲੀਆਂ ਸਤਿਗੁਰੂ ਰਾਮ ਸਿੰਘ ਜੀ ਦੀ ਅੰਮ੍ਰਿਤਸਰ ਦੀ ਯਾਤਰਾ ਨਾਲ ਸਪੱਸ਼ਟ ਰੂਪ ਵਿਚ ਜੁੜੀਆਂ ਹੋਈਆਂ ਸਨ। ਇਸ ਵਾਸਤੇ ਪ੍ਰਸ਼ਾਸਨ, ਸੁਰੱਖਿਆ ਕਰਮਚਾਰੀ ਪੁਲੀਸ, ਅਕਾਲੀ ਲੀਡਰ, ਸ਼੍ਰੋਮਣੀ ਕਮੇਟੀ ਅਧਿਕਾਰੀ ਅਤੇ ਨਾਮਧਾਰੀ ਦਰਬਾਰ ਆਪੋ ਆਪਣੀ ਥਾਈਂ ਸਤਰਕ ਸਨ ਅਤੇ 'ਨਾਮਧਾਰੀਆਂ ਦੇ ਗੁਰੂ ਦੀ ਯਾਤਰਾ' ਅਮਨ ਅਮਾਨ ਨਾਲ ਹੋ ਜਾਵੇ ਇਹ ਮੁਖ ਮੁੱਦਾ ਸੀ।

ਅਗਲੇ ਦਿਨ, ਯਾਤਰਾ ਦੇ ਅਸਲੀ ਦਿਨ ਕੋਈ ਦਸ ਵਜੇ ਨਾਮਧਾਰੀ ਸੰਗਤਾਂ ਦੋਹਰੀ ਕਤਾਰ ਵਿਚ ਮਾਲਾ ਫੇਰਦੀਆਂ ਭਜਨ ਕਰਦੀਆਂ ਇਕ ਜਲੂਸ ਜਿਹੇ ਦੀ ਸ਼ਕਲ ਵਿਚ ਨਾਮਧਾਰੀ ਧਰਮਸਾਲਾ ਤੋਂ ਪੈਦਲ ਚਲ ਕੇ ਸ਼੍ਰੋਮਣੀ ਪ੍ਰਬੰਧਕ ਕਮੇਟੀ ਦੇ ਦਫਤਰ ਤੇਜਾ ਸਿੰਘ ਸਮੁੰਦਰੀ ਹਾਲ ਦੇ ਬਾਹਰ ਪੁੱਜ ਗਈਆਂ। ਇਸ ਸਮੇਂ ਦਫਤਰ ਦੇ ਕੁਝ ਕਰਮਚਾਰੀ, ਕੁਝ ਖੁਫੀਆ ਪੁਲੀਸ ਵਾਲੇ ਨਾਮਧਾਰੀ ਇਤਿਹਾਸ ਬਾਰੇ ਜਾਣਕਾਰੀ ਲੈਂਦੇ ਰਹੇ। ਇਕ ਕਰਮਚਾਰੀ ਪੁੱਛ ਰਿਹਾ ਸੀ ਕਿ ਇਹ ਕਿਨਵੀਂ ਗੱਦੀ ਤੇ ਹਨ। ਇਹਨਾਂ ਤੋਂ ਪਹਿਲਾਂ ਕੌਣ ਸਨ। ਸ. ਹਰਵਿੰਦਰ ਸਿੰਘ ਸਾਈਕਲਾਂ ਵਾਲੇ ਮੰਡੀ ਹਿਮਾਚਲ ਤੋਂ ਗਰਮ ਜੋਸ਼ੀ ਨਾਲ ਦੱਸ ਰਹੇ ਸਨ...ਗੁਰੂ ਗੋਬਿੰਦ ਸਿੰਘ-ਗੁਰੂ ਬਾਲਕ ਸਿੰਘ, ਗੁਰੂ ਰਾਮ ਪੁਛਣ ਵਾਲੇ ਨੇ ਇਸ ਉਤਰ ਤੇ ਉਦਾਸੀਨਤਾ ਦਿਖਾਈ। ਉਸ ਦੀ ਪੁੱਛ ਦਾ ਮੰਤਵ ਸਤਿਗੁਰੂ ਰਾਮ ਸਿੰਘ ਤੋਂ ਹੁਣ ਤੱਕ ਦਾ ਵੇਰਵਾ ਸੀ।

ਅਪਾਰ ਭੀੜ ਵਿਚ ਹਿਲਜੁਲ ਹੋਈ। ਸਤਿਗੁਰੂ ਜੀ ਦੀ ਗੱਡੀ ਪੁਜ ਚੁੱਕੀ ਸੀ। ਜੈਕਾਰਿਆਂ ਨਾਲ ਸੁਆਗਤ ਹੋਇਆ। ਨਾਮਧਾਰੀ ਨੌਜੁਆਨਾਂ ਨੇ ਬਾਹਾਂ ਨਾਲ ਬਾਹਾਂ ਅੜਾ ਕੇ ਦੋਹਰੀ ਸੰਗਲੀ ਬਣਾਈ ਅਤੇ ਸਤਿਗੁਰੂ ਜੀ ਨੂੰ ਸੁਰੱਖਿਆ ਘੇਰੇ ਵਿਚ ਲੈ ਲਿਆ ਅਤੇ ਹੌਲੀ ਹੌਲੀ ਸ੍ਰੀ ਹਰਿਮੰਦਰ ਸਾਹਿਬ ਨੂੰ ਚਾਲੇ ਪਾ ਦਿੱਤੇ। ਅਜੇ ਪ੍ਰਕਰਮਾ ਦੀ ਹੱਦ ਤੋਂ ਬਾਹਰ ਹੀ ਸਾਂ ਕਿ ਅਗੋਂ ਅਕਾਲੀ ਦਲ ਦੇ ਤਦਵਕਤੀ ਪ੍ਰਧਾਨ ਜਥੇਦਾਰ ਮੋਹਨ ਸਿੰਘ ਤੁੜ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਆਪਣੇ ਸਹਿਯੋਗੀਆਂ ਨਾਲ ਮਿਲ ਪਏ। ਉਹ ਕਹਿਣ ਲੱਗੇ ਕਿ ਅਸੀਂ ਤਾਂ ਆਪ ਦੇ ਸੁਆਗਤ ਵਾਸਤੇ ਆਏ ਹਾਂ। ਚਲੋ ਸ਼੍ਰੋਮਣੀ ਕਮੇਟੀ ਦੇ ਦਫਤਰ ਵਿਚ ਦਰਸ਼ਨ ਦਿਓ। ਸਤਿਗੁਰੂ ਜੀ ਨਾਲ ਸੰਗਤ ਦਾ ਸਾਰਾ ਜੱਥਾ ਅਕਾਲੀ ਲੀਡਰਾਂ ਨਾਲ ਵਾਪਸ ਤੇਜਾ ਸਿੰਘ ਸਮੁੰਦਰੀ ਹਾਲ ਨੂੰ ਮੁੜ ਆਇਆ। ਦਫਤਰ ਵਿਚ ਇਕ ਵੱਡੇ ਗੋਲਮੇਜ਼ ਦੇ ਆਲੇ ਦੁਆਲੇ ਸਭ ਬੈਠ ਗਏ। ਸਤਿਗੁਰੂ ਜੀ, ਪ੍ਰਧਾਨ ਸ਼੍ਰੋਮਣੀ ਕਮੇਟੀ ਟੌਹੜਾ ਜੀ, ਪ੍ਰਧਾਨ ਅਕਾਲੀ ਦਲ ਜਥੇਦਾਰ ਮੋਹਨ ਸਿੰਘ ਤੁੜ ਕੇਂਦਰ 'ਚ ਬਰਾਜਮਾਨ ਸਨ। ਨਾਲ ਸਨ ਸ. ਮਹਿੰਦਰ ਸਿੰਘ ਸਕੱਤਰ, ਮਾਸਟਰ ਨਿਹਾਲ ਸਿੰਘ ਜੀ, ਸੇਠ ਤ੍ਰਲੋਕ ਸਿੰਘ ਚਾਵਲਾ, ਸ. ਹਰਵਿੰਦਰ ਸਿੰਘ ਹੰਸਪਾਲ, ਗੁਰਭਜਨ ਸਿੰਘ ਨਾਮਧਾਰੀ, ਪ੍ਰੀਤਮ ਸਿੰਘ ਜੰਮੂ, ਨਾਮਧਾਰੀ ਵਿਦਿਅਕ ਜਥਾ ਦੇ ਨੌਜਵਾਨ, ਮਾਸਟਰ ਅਜੀਤ ਸਿੰਘ ਚੀਮਾ ਅਤੇ ਹਮਾਤੜ। ਦੋਵਾਂ ਪ੍ਰਧਾਨਾਂ ਨੇ ਸਤਿਗੁਰੂ ਜੀ ਨੂੰ ਕਿਹਾ ਤੁਸੀਂ ਬਹੁਤ ਚੰਗਾ ਕੀਤਾ ਜੋ ਇਸ ਸੇਵਾ ਕਾਰਜ ਵਿਚ ਦਰਸ਼ਨ ਦਿੱਤੇ ਹਨ। ਸਤਿਗੁਰੂ ਜੀ ਨੇ ਕਿਹਾ ਅਸੀਂ ਤਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਸਰੋਵਰ ਦੀ ਸੇਵਾ ਵਾਸਤੇ ਆਏ ਹਾਂ ਅਤੇ ਇਸ ਨੂੰ ਧੰਨ ਭਾਗ ਸਮਝਦੇ ਹਾਂ। ਪ੍ਰਸਪਰ ਸਿਹਤ ਦਾ ਹਾਲਚਾਲ ਪੁੱਛਿਆ ਗਿਆ। ਇਸ

ਮੌਕੇ ਅਚਾਨਕ ਕਮੇਟੀ ਦੇ ਸੇਵਾਦਾਰਾਂ ਨੇ ਸੋਢੇ ਦੀਆਂ ਠੰਡੀਆਂ ਬੋਤਲਾਂ ਖੋਹਲ ਖੋਹਲ ਕੇ ਸਭ ਅਗੇ ਰੱਖਣੀਆਂ ਸ਼ੁਰੂ ਕਰ ਦਿੱਤੀਆਂ। ਅਸੀਂ ਤਾਂ ਠਠੰਬਰ ਗਏ। ਸਾਨੂੰ ਤਾਂ ਚਾਹ ਕਾਫੀ ਸਾਫਟ ਡਰਿੰਕ ਸੋਡਾ ਆਦਿ ਪੀਣ ਦਾ ਹੁਕਮ ਨਹੀਂ ਸੀ। ਇਸ ਸਮੇਂ ਸਤਿਗੁਰੂ ਜੀ ਨੇ ਕਮਾਲ ਦੀ ਲਚਕ ਦਖਾਉਂਦਿਆਂ ਹੁਕਮ ਕੀਤਾ ਛਕੋ ਛਕੋ। ਸਤਿਗੁਰੂ ਜੀ ਆਪ ਅਤੇ ਪੱਕੇ ਸੋਧੀਆਂ ਨੇ ਤਾਂ ਕੁਝ ਨਾ ਲਿਆ। ਬਾਕੀ ਹਾਜ਼ਰ ਸੰਗਤ 'ਚੋਂ ਬਹੁਤਿਆਂ ਨੇ ਆਗਿਆ ਦਾ ਪਾਲਣ ਕੀਤਾ ਹੈ। ਕਿਉਂਕਿ ਇਹ ਗੁਰੂ ਆਗਿਆ ਵਿਚ ਹੀ ਸੀ।

ਹੁਣ ਮੁੜ ਉਸੇ ਤਰ੍ਹਾਂ, ਮਨੁੱਖੀ ਬਾਹਵਾਂ ਦੇ ਸੰਗਲ ਵਿਚ ਦੋਹਰੀ ਕਤਾਰ ਵਿਚ ਸੰਗਤਾਂ ਸਤਿਗੁਰੂ ਜੀ, ਟੌਹੜਾ ਜੀ, ਜਥੇਦਾਰ ਤੁੜ ਜੀ ਆਦਿ ਚਲਣ ਲੱਗੇ ਪਰ ਪਹਿਲਾਂ ਸਤਿਗੁਰੂ ਜੀ ਕਾਰ ਸੇਵਾ ਵਾਲੇ ਬਜ਼ੁਰਗ ਸੰਤ ਬਾਬਾ ਖੜਕ ਸਿੰਘ ਜੀ ਨੂੰ ਮਿਲਣ ਚਲੇ ਗਏ ਜੋ ਨਾਲ ਦੇ ਕਮਰੇ ਵਿਚ ਹੀ ਅਸਵਸਥ ਅਵਸਥਾ ਵਿਚ ਸਨ। ਉਸ ਤੋਂ ਬਾਦ ਇਕ ਸ਼ਾਂਤਮਈ ਜਲੂਸ ਜਿਹੇ ਵਿਚ ਹਰਿਮੰਦਰ ਸਾਹਿਬ ਵਲ ਚਾਲੇ ਪਾਏ ਗਏ। ਅਜੇ ਕੁਝ ਹੀ ਕਦਮ ਚਲਾਂ ਸਾਂ ਕਿ ਅਗੋਂ ਸ਼ਬਦੀ ਸਿੰਘਾਂ ਦਾ ਜਥਾ ਮਿਲਿਆ। ਉਹਨਾਂ ਢੋਲਕੀ ਚਿਮਟੇ ਨਾਲ ਸ਼ਬਦ ਕੀਰਤਨ ਸ਼ੁਰੂ ਕਰ ਦਿੱਤਾ ਜੋ ਧਾਰਨ ਉਹਨਾਂ ਸ਼ੁਰੂ ਕੀਤੀ ਉਹ ਸੀ-"ਹਰਿ ਕੰਮ ਕਰਾਵਣ ਆਇਆ ਸਤਿਗੁਰ ਘਰਿ ਆਪਣੇ" ਕੀਰਤਨ ਦੀ ਘਨਘੋਰ ਪੈਣ ਲੱਗੀ। ਇਸ ਵੇਲੇ ਦਰਬਾਰ ਸਿੰਘ ਦੀ ਸਕਿਉਰਿਟੀ ਵਾਲੇ ਸਿੰਘ ਆ ਗਏ। ਉਹ ਕਹਿਣ ਲੱਗੇ ਪ੍ਰਧਾਨ ਸਾਹਿਬ ਦੀ ਸਕਿਓਰਿਟੀ ਦਾ ਕੰਮ ਸਾਡਾ ਹੈ ਤੁਹਾਡਾ ਨਹੀਂ। ਅਸੀਂ ਕਿਹਾ ਤੁਸੀਂ ਵੀ ਆ ਜਾਓ...ਉਹ ਵੀ ਨਾਮਧਾਰੀ ਸਿੰਘਾਂ ਦੇ ਨਾਲ ਹੀ ਬਾਹਵਾਂ ਫੜ ਕੇ ਸੰਗਲੀ ਵਿਚ ਸ਼ਾਮਲ ਹੋ ਗਏ।

ਦਰਬਾਰ ਸਾਹਿਬ ਕੰਪਲੈਕਸ ਦੇ ਅੰਦਰ ਅਥਾਹ ਭੀੜ ਸੀ। ਸਰੋਵਰ ਦਾ ਜਲ ਵਿਉਂਤ ਅਨੁਸਾਰ ਘੱਟ ਕੀਤਾ ਹੋਇਆ ਸੀ। ਇਕ ਪਾਸੇ ਦੀ ਮਿੱਟੀ-ਗਾਰ ਪਹਿਲਾਂ ਹੀ ਸਾਫ ਕੀਤੀ ਹੋਈ ਸੀ ਅਤੇ ਦੂਸਰੇ ਪਾਸੇ ਮਿੱਟੀ ਨਾਲ ਸਰੋਵਰ ਦੀ ਤਹਿ ਭਰੀ ਪਈ ਸੀ। ਸਤਿਗੁਰੂ ਜੀ ਅਤੇ ਪ੍ਰਧਾਨ ਸਾਹਿਬਾਂ ਦਾ ਜੱਥਾ ਢੋਲਕ ਚਿਮਟੇ ਦੇ ਕੀਰਤਨ ਨਾਲ ਪ੍ਰਕਰਮਾ ਵਿਚ ਚੱਕਰ ਲਾਉਂਦਾ ਅਗੇ ਨੂੰ ਵਧਦਾ ਜਾ ਰਿਹਾ ਸੀ। ਲੋਕਾਂ ਦੀ ਬੇਪਨਾਹ ਭੀੜ ਵਿਚ ਭਾਰੀ ਉਤਸੁਕਤਾ ਸੀ ਸਤਿਗੁਰਾਂ ਦੇ ਦਰਸ਼ਨ ਦੀ। ਕੰਨਾ ਵਿਚ ਲੋਕਾਂ ਦੀਆਂ ਗੱਲਾਂ ਦੀਆਂ ਆਵਾਜ਼ਾਂ ਆ ਰਹੀਆਂ ਸਨ, ਬਾਬਾ ਜਗਜੀਤ ਸਿੰਘ, ਨਾਮਧਾਰੀਆਂ ਦਾ ਗੁਰੂ, ਕੂਕਿਆਂ ਦਾ ਗੁਰੂ, ਸਤਿਗੁਰੂ, ਮਹਾਰਾਜ ਜੀ, ਜਿਸ ਜਿਸ ਪਿਛੋਕੜ ਦੇ ਲੋਕ ਸਨ ਉਹੋ ਜਿਹੀ ਸ਼ਰਧਾ ਨਾਲ ਉਹ ਦਰਸ਼ਨ ਕਰ ਰਹੇ ਸਨ। ਜਬਰਦਸਤ ਕੋਲਾਹਲ ਸੀ। ਅੰਤ ਪਰਿਕਰਮਾ ਦਾ ਅਰਧ ਚੱਕਰ ਲਾ ਕੇ ਦਰਸ਼ਨੀ ਡਿਉੜੀ ਅਗੇ ਆ ਗਏ। ਭੀੜ ਤਾਂ ਅੱਗੇ ਹੀ ਸੀ। ਸਤਿਗੁਰਾਂ ਦੇ ਨਾਲ ਨਾਲ ਵੀ ਸੰਗਤ ਵੀ ਰਲੀ ਮਿਲੀ ਚਲਦੀ ਆ ਰਹੀ ਸੀ। ਸਤਿਗੁਰੂ ਜੀ ਤੇ ਹਜ਼ੂਰੀ ਸਿੰਘ ਦੋਵੇਂ ਪ੍ਰਧਾਨ ਦਰਸ਼ਨੀ ਡਿਉੜੀ ਤੋਂ ਅੰਦਰ ਪਰਵੇਸ਼ ਕਰ ਗਏ। ਸਤਿਗੁਰਾਂ ਮੈਨੂੰ ਹੁਕਮ ਕੀਤਾ ਬਾਕੀ ਸੰਗਤ ਨੂੰ ਇਥੇ ਰੋਕ ਦਿਓ। ਸੋ ਮੈਂ ਹੋਰ ਨੌਜਵਾਨਾਂ ਨਾਲ ਆਪ ਵੀ ਖੜੋ ਗਿਆ ਅਤੇ ਸੰਗਤ ਨੂੰ ਵੀ ਡੱਕ ਦਿੱਤਾ। ਸਤਿਗੁਰੂ ਜੀ ਦੇ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਜਾਂਦਿਆਂ ਹੀ ਅਰਦਾਸ ਸ਼ੁਰੂ ਹੋ ਗਈ। ਆਵਾਜ਼ ਲਾਊਡਸਪੀਕਰਾਂ ਤੋਂ ਆ ਰਹੀ ਸੀ...ਅਰਦਾਸੀਏ ਨੇ ਕਿਹਾ ਕਿ ਪੰਥ ਦੇ ਮਹਾਨ ਆਗੂ, ਜਥੇਦਾਰ ਗੁਰਚਰਨ ਸਿੰਘ ਟੌਹੜਾ, ਜਥੇਦਾਰ ਮੋਹਨ ਸਿੰਘ ਤੁੜ, ਲੋਕਸਭਾ ਦੇ ਸਪੀਕਰ ਸ. ਗੁਰਦਿਆਲ ਸਿੰਘ, ਬਾਬਾ ਜਗਜੀਤ ਸਿੰਘ ਜੀ ਹਾਜ਼ਰ ਹਨ.. ਅਗੋਂ ਕਾਰ ਸੇਵਾ ਆਰੰਭ ਹੋਣ ਦੀ ਆਗਿਆ ਮੰਗੀ ਗਈ ਸੀ। ਏਨੇ ਚਿਰ ਨੂੰ ਇਕ ਅਕਾਲੀ ਸਿੰਘ ਅੰਦਰੋਂ ਆਇਆ ਤੇ ਸਾਨੂੰ ਵੀ ਅੰਦਰ ਆ ਜਾਣ ਦਾ ਸੁਨੇਹਾ ਦਿੱਤਾ ਗਿਆ। ਸਤਿਗੁਰੂ ਜੀ ਨੇ ਯਾਦ ਰੱਖਿਆ ਕਿ ਮੁੱਖ ਦੁਆਰ ਤੇ ਸੰਗਤ ਖੜੀ ਹੈ। ਵਿਚਲੇ ਰਸਤੇ ਥਾਣੀਂ ਅਸੀਂ ਵੀ ਅੰਦਰ ਚਲੇ ਗਏ। ਕਾਰ ਸੇਵਾ ਆਰੰਭ ਹੋ ਚੁੱਕੀ ਸੀ। ਅੰਦਰ ਬਾਹਰ ਬਹੁਤ ਭੀੜ ਸੀ। ਸੇਵਾ ਤਾਂ ਅਰਦਾਸ ਦੇ ਨਾਲ ਹੀ ਸੰਗਤਾਂ ਨੇ ਆਪ ਮੁਹਾਰੇ ਕਰ ਦਿੱਤੀ ਸੀ। ਅਸੀਂ ਹਰਿਮੰਦਰ ਸਾਹਿਬ ਦੇ ਅੰਦਰ ਗਏ ਤਾਂ ਸਤਿਗੁਰੂ ਜੀ ਅਤੇ ਪ੍ਰਧਾਨਾਂ ਵਾਲਾ ਜੱਥਾ ਟੱਕ ਲਾ ਕੇ ਵਾਪਸ ਚਲ ਰਿਹਾ ਸੀ। ਸੇਠ



ਦਰਬਾਰ ਸਾਹਿਬ ਕਾਰ ਸੇਵਾ ਸਮੇਂ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਸਤਿਗੁਰੂ ਜੀ ਦਾ ਸ਼੍ਰੋਮਣੀ ਕਮੇਟੀ ਵਲੋਂ ਸੁਆਗਤ: ਸਤਿਗੁਰੂ ਜੀ ਨਾਲ ਸ. ਗੁਰਚਰਨ ਸਿੰਘ ਟੌਹੜਾ ਪ੍ਰਧਾਨ, ਗਿ. ਮਹਿੰਦਰ ਸਿੰਘ ਸਕੱਤਰ ਸੇਠ ਤ੍ਰਲੋਕ ਸਿੰਘ ਅਤੇ ਹੋਰ ਸਾਧ ਸੰਗਤ

ਤ੍ਰਲੋਕ ਸਿੰਘ ਦਾ ਭਾਰਾ ਸਰੀਰ ਸੀ ਕਹਿਣ ਲੱਗੇ ਜਗਦੀਸ਼ ਹੱਥ ਫੜੀਂ ਮੇਰ। ਅਸੀਂ ਵਾਪਸ ਪੁਲ ਰਾਹੀਂ ਆ ਰਹੇ ਸਾਂ ਸਕੱਤਰ ਮਹਿੰਦਰ ਸਿੰਘ ਦਸ ਰਹੇ ਸਨ ਵੇਖੋ ਸੰਗਤਾਂ ਦਾ ਨਜ਼ਾਰਾ। ਮਨੁੱਖੀ ਸਿਰਾਂ ਦਾ ਟੋਕਰਿਆਂ ਤਸਲਿਆਂ ਦਾ ਇਕ ਸਮੁੰਦਰ ਹੀ ਦਿਸ ਰਿਹਾ ਸੀ। ਏਨਾ ਹਜੂਮ ਸੀ ਕਿ ਜਿ ਇਕ ਇਕ ਮੁੱਠ ਮਿਟੀ ਵੀ ਲੋਕ ਚੁਕਦੇ ਤਾਂ ਉਸੇ ਦਿਨ ਹੀ ਖਤਮ ਹੋ ਸਕਦੀ ਸੀ ਅਤੇ ਸ਼ਾਇਦ ਏਦਾਂ ਹੀ ਹੋਇਆ ਹੋਵੇ। ਸ੍ਰੀ ਦਰਬਾਰ ਸਾਹਿਬ ਦੀ ਸੇਵਾ ਵਾਸਤੇ ਬਗੈਰ ਕਿਸੇ ਸਿਆਸੀ, ਧਾਰਮਕ ਵਿਤਕਰੇ, ਗਰੁਪਬਾਜ਼ੀ ਦਾ ਪਾਰਟੀ ਹਿਤਾਂ ਦੇ ਲਗਾਓ ਦੇ ਜਨਤਾ/ਸੰਗਤ ਆਈ ਸੀ।



ਕਾਰ ਸੇਵਾ : ਸੰਨ 1973 ਵਿਚ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਕਾਰ ਸੇਵਾ ਦੇ ਦੂਜੇ ਚਰਨ ਦਾ ਆਰੰਭ ਆਪ ਨੇ ਕੀਤਾ ਜਿਸ ਸਮੇਂ ਆਪ ਪੰਜ ਹਜ਼ਾਰ ਨਾਮਧਾਰੀਆਂ ਨਾਲ ਜਾ ਕੇ ਕਾਰ ਸੇਵਾ ਵਿਚ ਸ਼ਾਮਲ ਹੋਏ—
ਖੱਬਿਓਂ : ਸ. ਗੁਰਦਿਆਲ ਸਿੰਘ ਸਪੀਕਰ ਲੋਕ ਸਭਾ, ਗਿਆਨੀ ਮਹਿੰਦਰ ਸਿੰਘ ਸਕੱਤਰ ਸ਼੍ਰੋਮਣੀ ਕਮੇਟੀ, ਸਤਿਗੁਰੂ ਜੀ ਤੇ ਸੰਤ ਗੁਰਭਜਨ ਸਿੰਘ ਨਾਮਧਾਰੀ

ਅਸੀਂ ਵੀ ਜੰਮੂ ਵਾਲੇ ਨੌਜਵਾਨਾਂ ਨੇ ਦੋ ਪਾਸਿਓਂ ਫੜਨ ਵਾਲੀਆਂ ਝੁਲਾਂ ਵਿਚ ਮਿਟੀ ਪਾਈ ਅਤੇ ਤੁਰਦੇ ਤੁਰਦੇ ਬਹੁਤ ਦੂਰ ਇਕ ਨਿਸਚਿਤ ਥਾਂ ਤੇ ਢੇਰ ਕੀਤੀ। ਵਾਪਸ ਆਉਂਦਿਆਂ ਤਕ ਕੋਈ ਕਿਸੇ ਪਾਸੇ ਕੋਈ ਕਿਸੇ ਬੰਨੇ। ਸਤਿਗੁਰੂ ਜੀ ਅਤੇ ਜੱਥੇ ਦੇ ਦਰਸ਼ਨ ਦੂਰੋਂ ਦੂਰੋਂ ਹੁੰਦੇ। ਕਦੇ ਉਹ ਪਰਿਕਰਮਾ ਦੇ ਕਮਰਿਆਂ ਦੇ ਉਪਰ ਦਿਸਦੇ। ਕਦੇ ਕਮੇਟੀ ਦੇ ਦਫਤਰ ਸਾਹਮਣੇ ਉਹਨਾਂ ਦੇ ਦਰਸ਼ਨ ਕਰ ਕੇ ਸੰਗਤ ਧੰਨ ਧੰਨ ਹੋ ਰਹੀ ਸੀ। ਨਾਲੇ ਸੇਵਾ ਨਾਲੇ ਗੁਰੂ ਦਰਸ਼ਨ। ਅਦਿਭੁਤ ਨਜ਼ਾਰਾ ਸੀ ਇਸ ਸਮੇਂ ਹਵਾਈ ਜਹਾਜ਼ ਰਾਹੀਂ ਵੀ ਫੁੱਲਾਂ ਦੀ ਵਰਖਾ ਕੀਤੀ ਜਾ ਰਹੀ ਸੀ। ਸਤਿਗੁਰਾਂ ਦੇ ਸੀਸ ਤੇ ਤਸਲਾ ਵੀ ਵੇਖਿਆ। ਸ. ਗੁਰਦਿਆਲ ਸਿੰਘ ਸਪੀਕਰ, ਟੌਹੜਾ ਸਾਹਿਬ ਮਹਿੰਦਰ ਸਿੰਘ ਸਕੱਤਰ ਹੋਰ ਸੰਗਤਾਂ ਦੇ ਦਰਸ਼ਨ ਵੀ ਹੋਏ। ਮੇਰੇ ਪਿਤਾ ਜੀ ਦੀ ਇਸ ਸਮੇਂ ਦੀ ਤਸਵੀਰ ਮੇਰੇ ਕੋਲ ਹੈ ਸੀ। ਮਾਸਟਰ ਅਮਰੀਕ ਸਿੰਘ ਨੇ ਦੱਸਿਆ ਕਿ ਬਹੁਤ ਭਾਰੀ ਨਾਮਧਾਰੀ ਸੰਗਤ ਇਲਾਕਾ ਸ੍ਰੀ ਜੀਵਨ ਨਗਰ ਤੋਂ ਆਈ ਸੀ। "ਯਾਰ ਅਸੀਂ ਤਾਂ ਉਡੀਕਦੇ ਹੀ ਰਹੇ ਕਿ ਸਤਿਗੁਰਾਂ ਨੇ ਸਾਡੇ ਕੋਲ ਆ ਕੇ ਟੱਪ ਲਾਉਣਾ ਹੈ।" ਟੱਕ ਤਾਂ ਉਹਨਾਂ ਲਾਇਆ ਜ਼ਰੂਰ ਪਰ ਅਰਦਾਸ ਦੇ ਨਾਲ ਹੀ ਸਾਧ ਸੰਗਤ ਨੇ ਸੇਵਾ ਤੇ ਹੱਲਾ ਬੋਲ ਦਿੱਤਾ। ਲੀਡਰ ਲੋਕ, ਅਖਬਾਰਾਂ ਵਾਲਿਆਂ ਅਤੇ ਮੀਡੀਆਂ ਦਾ ਪ੍ਰੋਗਰਾਮ ਹੋਰ ਹੁੰਦਾ ਹੈ ਜੰਤਾ ਦਾ ਹੋਰ।

ਇਹ ਇਕ ਇਤਿਹਾਸਕ ਅਵਸਰ ਸੀ ਜਿਸ ਨੂੰ ਲਾਗਿਓਂ ਮਾਨਣ ਦਾ ਅਵਸਰ ਮਿਲਿਆ। ਮੇਰੇ ਜੀਵਨ ਦੇ ਅਤਿ ਕੀਮਤੀ ਸੁਨਿਹਰੀ ਅਵਸਰਾਂ ਜੋ ਅਭੁਲ ਹਨ ਉਹਨਾਂ ਵਿਚ ਇਕ ਸੀ। ਜਿਹੜੇ ਸਿੰਘਾਂ ਨੇ ਚਿਮਟੇ ਢੋਲਕ ਨਾਲ ਕੀਰਤਨ ਕਰਦਿਆਂ ਸਵਾਗਤ ਕੀਤਾ ਸੀ। ਓਹਨਾਂ ਦੇ ਨਾਂਅ ਥਾਂ ਸਵਰਗੀ ਜਥੇਦਾਰ ਗਿਆਨ ਸਿੰਘ ਵੀਰੋਕੇ ਜਥੇਦਾਰ ਦਾਨ ਸਿੰਘ ਅਜਾਇਬ ਸਿੰਘ ਬਹਾਦਰ ਸੈਨ ਜਾਣਦੇ ਸਨ। ਬਾਅਦ ਵਿਚ ਉਹਨਾਂ ਭਜਨ ਵੀ ਪੁੱਛਿਆ ਸੀ। ਪਰ ਮੈਨੂੰ ਉਹਨਾਂ ਦੇ ਨਾਮ ਯਾਦ ਨਹੀਂ ਅਤੇ ਉਪਰੋਕਤ ਵਰਨਤ ਤਿਨੋਂ ਨਾਮਧਾਰੀ ਜਥੇਦਾਰ ਵੀ ਸੰਸਾਰ ਯਾਤਰਾ ਪੂਰੀ ਕਰ ਚੁੱਕੇ ਹਨ। ਇਵੇਂ ਇਸ ਵਾਰਤਾ ਦੇ ਹੋਰ ਪਾਤਰ ਜਥੇਦਾਰ ਟੌਹੜਾ, ਜਥੇਦਾਰ ਤੁੜ, ਸ. ਗੁਰਦਿਆਲ ਸਿੰਘ ਸਪੀਕਰ ਸ. ਮਹਿੰਦਰ ਸਿੰਘ ਸਕੱਤਰ ਆਦਿ ਵੀ ਸੰਸਾਰ ਰੰਗਮੰਚ ਤੋਂ ਲਾਂਭੇ ਹੋ ਗਏ ਹਨ ਪਰ ਉਸ ਸਮੇਂ ਜਿਹੜਾ ਸੇਵਾ ਸਿਮਰਨ, ਏਕਤਾ ਭਾਈਚਾਰੇ ਦਾ ਸੋਨ ਸੁਨਹਿਰੀ ਮਾਹੌਲ ਸਿਰਜਿਆ ਉਹ ਸਿਖਾਂ ਦੇ ਇਤਿਹਾਸ ਵਿਚ ਬਹੁਤ ਘਟ ਵੇਲੇ ਹੋਇਆ ਹੈ। ਬਹੁਤ ਸਮਿਆਂ ਤੇ ਵੇਖਿਆ ਹੈ ਕਿ ਸਤਿਗੁਰੂ ਜਗਜੀਤ ਸਿੰਘ ਦੀ ਹਾਜ਼ਰੀ ਨੇ ਅਜਿਹੇ ਸਮਿਆਂ ਤੇ ਸਤਿਜੁਗੀ ਮਾਹੌਲ ਸਿਰਜਿਆ ਹੈ ਸ਼ਾਂਤੀ, ਸਿਮਰਨ, ਏਕਤਾ ਅਤੇ ਭਾਈਚਾਰੇ ਦਾ। ਬਹੁਤ ਸਾਰੀਆਂ ਘਟਨਾਵਾਂ ਰਿਕਾਰਡ ਖੁਣੋਂ ਵੇਲੇ ਸਿਰ ਨਾ ਲਿਖਣ ਕਾਰਣ ਇਤਿਹਾਸ ਦਾ ਹਿੱਸਾ ਬਨਣੋਂ ਰਹਿ ਜਾਂਦੀਆਂ ਹਨ। ਪਾਠਕਾਂ ਨੂੰ ਹੋਰ ਵੇਰਵੇ ਯਾਦ ਹੋਣਗੇ। ਮਿਲ ਜਾਣ ਤਾਂ ਇਤਿਹਾਸਕ ਅਵਸਰ ਦੀ ਯਾਤਰਾ ਵਿਵਰਨ ਹੋਰ ਪੱਕਾ ਹੋ ਜਾਇਗਾ। ਸ. ਜਥੇਦਾਰ ਗਿਆਨ ਸਿੰਘ ਵੀਰੋਕੇ ਦੇ ਸਪੁੱਤਰ ਜਥੇਦਾਰ ਗੁਰਬਚਨ ਸਿੰਘ ਬਹਾਦਰ ਸੈਨ ਨੇ ਸਾਡੇ ਕਹਿਣ ਤੇ ਖੋਜ ਕਰਕੇ ਦੱਸਿਆ ਕਿ ਪਰਿਕਰਮਾ ਵਿਚ ਸ਼ਬਦ ਪੜ੍ਹਨ ਵਾਲੇ ਸਜਨ ਸਨ ਜਥੇਦਾਰ ਚੰਨਣ ਸਿੰਘ ਵੈਰਾਗੀ, ਸੁਲਤਾਨ ਵਿੰਡ ਗੇਟ ਅੰਮ੍ਰਿਤਸਰ।



# ਸ੍ਰੀ ਸਤਿਗੁਰੂ ਜਗਜੀਤ ਸਿੰਘ

ਜੀ ਦੇ

## ਪ੍ਰਕਾਸ਼ ਦਿਵਸ ਦੀਆਂ

# ਲੱਖ-ਲੱਖ ਵਧਾਈਆਂ



ਸ. ਸੇਵਾ ਸਿੰਘ ਨਾਮਧਾਰੀ ਚੇਅਰਮੈਨ ਬੀਬੀ ਪਵਨ ਜੀਤ ਕੌਰ

ਭੁਪਿੰਦਰ ਸਿੰਘ, ਬਲਵੰਤ ਸਿੰਘ ਸੰਤੋਖ ਸਿੰਘ

# FUN N' FOOD VILLAGE

**V. KAPASHERA, OLD GURGOAN ROAD, DELHI**

# ਉਸਤਾਦ ਦੱਮੀਂ



*ਗੁਰਬਖਸ਼ ਸਿੰਘ ਮਠਾੜੂ*
*ਇੰਗਲੈਂਡ*

ਪੰਜਾਬ ਦੇ ਮਸ਼ਹੂਰ ਕਵੀ ਹੋਏ ਹਨ ਉਸਤਾਦ ਦਾਮਨ। ਦੱਮੀਂ ਹੁਰੀ ਕਵੀ ਤਾਂ ਨਹੀਂ ਪਰ ਸੰਗੀਤ ਖਾਸ ਕਰਕੇ ਤਬਲੇ ਦੇ ਉਸਤਾਦ ਹਨ। ਇਨਾਂ ਦਾ ਅਸਲੀ ਨਾਮ ਤਾਂ ਸ. ਰਿਪੁਦਮਨ ਸਿੰਘ ਪਲਾਹਾ ਹੈ ਪਰ ਨੈਰੋਬੀ ਤੋਂ ਹੀ ਇਨਾਂ ਦਾ ਨਾਮ "ਦੱਮੀਂ" ਪ੍ਰਚਲਤ ਹੋ ਗਿਆ ਜੋ ਹੁਣ ਤਕ ਚਲ ਰਿਹਾ ਹੈ।

ਮੇਰੀ ਇਨਾਂ ਨਾਲ ਪਹਿਲੀ ਮੁਲਾਕਾਤ ਜਿੰਜਾ (ਯੁਗੰਡਾ) ਸਵਰਗਵਾਸੀ ਸ. ਬਾਵਾ ਸਿੰਘ ਚਾਨਾ ਹੁਰਾਂ ਦੇ ਗ੍ਰਹਿ ਵਿਖੇ ੧੯੫੩ ਵਿਚ ਹੋਈ ਸੀ। ਚਾਨਾ ਹੁਰਾਂ ਦੀ ਸੁਪਤਨੀ ਬੀਬੀ ਸੁਰਜੀਤ ਕੌਰ (ਮਾਤਾ ਸਵਰਗਵਾਸੀ ਸੰਗੀਤਕਾਰ ਕਮਲਜੀਤ ਸਿੰਘ ਚਾਨਾ) ਨੂੰ ਗਾਣੇ ਦਾ ਸ਼ੌਕ ਸੀ ਅਤੇ ਉਹ ਜਿੰਜਾ ਗੁਰਦਵਾਰਾ ਦੇ ਗ੍ਰੰਥੀ ਗਿਆਨੀ ਭਗਤ ਸਿੰਘ ਹੁਰਾਂ ਪਾਸੋਂ ਸੰਗੀਤ ਦੀ ਸਿਖਿਆ ਲੈ ਰਹੇ ਸਨ। ਗਿਆਨੀ ਜੀ ਕੀਰਤਨ ਤੋਂ ਇਲਾਵਾ ਕਲਾਸੀਕਲ ਸੰਗੀਤ ਦੇ ਵੀ ਚੰਗੇ ਜਾਣੂੰ ਸਨ। ਚਾਨਾ ਹੁਰਾਂ ਦੇ ਘਰ ਸੰਗੀਤ ਦੀ ਬੈਠਕ ਹੁੰਦੀ ਰਹਿੰਦੀ ਸੀ। ਇਕ ਦਿਨ ਗਿਆ ਤਾਂ ਦੇਖਿਆ ਕਿ ਬੀਬੀ ਜੀ ਗਿਆਨੀ ਹੁਰਾਂ ਪਾਸੋਂ ਸੰਗੀਤ ਦੀ ਸਿਖਿਆ ਲੈ ਰਹੇ ਹਨ। ਰਾਗ ਭੀਮ ਪਲਾਸੀ ਦੀ ਬੰਦਸ਼ ਦਾ ਰਿਆਜ਼ ਹੋ ਰਿਹਾ ਹੈ ਅਤੇ ਉਨ੍ਹਾਂ ਨਾਲ ਕੋਈ ੧੮-੧੯ ਸਾਲ ਦਾ ਨਵਾਂ ਸਿੰਘ ਤਬਲੇ ਉਪਰ ਸੰਗਤ ਕਰ ਰਿਹਾ ਹੈ-ਜਿਸ ਦਾ ਹਥ ਬੜਾ ਸਾਫ ਤੇ ਮਿੱਠਾ ਅਤੇ ਲੈਅਕਾਰੀ ਵੀ ਬੜੀ ਵਧੀਆ ਕਰ ਰਿਹਾ ਹੈ। ਸਭ ਸੁਨਣ ਵਾਲੇ ਉਸਦੀ ਸਿਫਤ ਕਰ ਰਹੇ ਸੀ। ਬਾਦ ਵਿਚ ਪਤਾ ਲੱਗਾ ਕਿ ਇਨ੍ਹਾਂ ਦੀ ਬੜੀ ਭੈਣ, ਜਿੰਜਾ ਦੇ ਮਸ਼ਹੂਰ ਠੇਕੇਦਾਰ ਸ. ਹਾਕਮ ਸਿੰਘ ਹੁਰਾਂ ਦੇ ਲੜਕੇ ਸ. ਗੁਰਬਚਨ ਸਿੰਘ ਹੁਰਾਂ ਨਾਲ ਵਿਆਹੀ ਹੋਈ ਹੈ ਅਤੇ ਇਹ ਉਨ੍ਹਾਂ ਨੂੰ ਮਿਲਣ ਨੈਰੋਬੀ ਤੋਂ ਆਏ ਹਨ। ਇਸ ਤੋਂ ਬਾਦ ਇਹ ਕਦੀ ਯੁਗੰਡਾ ਨਾ ਆਏ ਤੇ ਨਾ ਕੋਈ ਮੁਲਾਕਾਤ ਹੋ ਸਕੀ। ਨੈਰੋਬੀ ਰੇਡਿਓ ਤੋਂ ਹਿੰਦੀ ਪ੍ਰੋਗਰਾਮ ਵੀ ਨਸ਼ਰ ਹੁੰਦਾ ਸੀ। ਓਸ ਵਿਚ ਜ਼ਰੂਰ ਇਨਾਂ ਨੂੰ ਕੁਛ ਰਾਗੀਆਂ ਤੇ ਕਲਾਸੀਕਲ ਸੰਗੀਤਕਾਰਾਂ ਦੀ ਸੰਗਤ ਕਰਦੇ ਸੁਣੀਂਦਾ ਸੀ। ਨੈਰੋਬੀ ਵਿਚ ਓਦੋਂ ਬੜੇ ਬੜੇ ਅਛੇ ਕਲਾਸੀਕਲ ਸੰਗੀਤਕਾਰ ਸਨ। ਇਕ ਤਾਂ ਮਾਸਟਰ ਰਤਨ ਹੁਰਾਂ ਦੇ ਸ਼ਾਗਿਰਦ ਸ੍ਰੀ ਅਮਰਤਸਰੀਆ ਰਾਮ ਅਤੇ ਦੂਸਰੀ ਬੀਬੀ ਸ਼ੀਲਾ ਮਾਰਕੰਡੇ ਜੋ ਬੰਬਈ ਵਾਲੇ ਉਸਤਾਦ ਗੁਲਾਮ ਮੁਸਤਫਾ ਹੁਰਾਂ ਦੀ ਸ਼ਾਗਿਰਦ ਸੀ।



*ਉਸਤਾਦ ਦਮੀਂ ਸ. ਰਿਪੁਦਮਨ ਸਿੰਘ ਪਲਾਹਾ*

੧੯੭੮ ਵਿਚ ਇਨਾਂ (ਦੱਮੀਂ ਜੀ) ਦੇ ਭਾਣਜੇ ਸਚਦੇਵ ਸਿੰਘ ਦਾ ਰਿਸ਼ਤਾ ਮੇਰੀ ਭਤੀਜੀ ਸੁਰਿੰਦਰ ਕੌਰ ਨਾਲ ਪੱਕਾ ਹੋ ਗਿਆ। ਇਨ੍ਹਾਂ ਦੇ ਮਾਤਾ ਜੀ ਓਨੀ ਦਿਨੀਂ ਪੰਜਾਬ ਗਏ ਹੋਏ ਸੀ। ਇਹ ਉਨ੍ਹਾਂ ਨੂੰ ਲੈਣ ਗਏ ਤਾਂ ਸਾਨੂੰ ਵੀ ਨਵੇਂ ਰਿਸ਼ਤੇ ਕਰਕੇ ਮਿਲਣ ਆਏ। ਇਸ ਤੋਂ ਬਾਦ ਇਹ ਵਿਆਹ ਕਰਨ ਲੰਡਨ ਆਏ ਪਰ ਇਹ ਦੋਨੋਂ ਸਾਧਾਰਨ ਮੁਲਾਕਾਤਾਂ ਸਨ ਕੋਈ ਇਕ ਦੂਜੇ ਬਾਰੇ ਬਹੁਤੀ ਜਾਣਕਾਰੀ ਨਾ ਹੋਈ।



*ਉਸਤਾਦ ਦਮੀ ਹੋਰਾ ਦੇ ਸ਼ਾਗਿਰਦ ਪ੍ਰਸਿਧ ਤਬਲਾ ਵਾਦਕ ਸ. ਅਵਤਾਰ ਸਿੰਘ ਇਕਸਮਾਰਗ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਹਜ਼ੂਰੀ ਵਿਚ ਸ. ਮਹਿੰਦਰ ਸਿੰਘ ਨਾਲ ਸੰਗਤ ਕਰਦੇ ਹੋਏ। ਤਸਵੀਰ ਵਿਚ ਸ. ਪ੍ਰੀਤਮ ਸਤਿਗੁਰੂ ਜੀ ਦੀ ਪਿਛੇ ਨਜ਼ਰ ਆ ਰਹੇ ਹਨ*

ਜਦ ਇਹ ੧੯੮੭ ਵਿਚ ਦੋਬਾਰਾ ਜਲੰਧਰ ਗਏ ਤਾਂ ਖੁਲ ਕੇ ਮੁਲਾਕਾਤ ਹੋਈ ਅਤੇ ਇਨਾਂ ਨੂੰ ਜਾਨਣ ਦਾ ਮੌਕਾ ਮਿਲਿਆ ਓਦੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਅਸੀਂ ਇਕੱਠੇ ਭੈਣੀ ਸਾਹਿਬ ਵੀ ਗਏ।

ਦੱਮੀਂ ਹੁਰਾਂ ਦਾ ਜਨਮ ੧੯੩੨ ਦਾ ਹੈ, ੬-੭ ਸਾਲ ਦੀ ਉਮਰ ਵਿਚ ਸੰਗੀਤ ਦੀ ਸਿਖਿਆ ਆਪਣੇ ਪਿਤਾ ਡਾਕਟਰ ਆਸਾ ਸਿੰਘ ਜੋ ਗਵਾਲੀਅਰ ਘਰਾਣੇ ਦੇ ਬਹੁਤ ਸੁਲਝੇ ਹੋਏ ਸੰਗੀਤਕਾਰ ਸਨ ਪਾਸੋਂ ਸ਼ੁਰੂ ਕੀਤੀ। ੧੪-੧੫ ਸਾਲ ਦੀ ਉਮਰ ਵਿਚ ਤਬਲੇ ਦੀ ਤਾਲੀਮ ਨੈਰੋਬੀ ਦੇ ਮਸ਼ਹੂਰ ਠੇਕੇਦਾਰ ਸ. ਹੇਮ ਸਿੰਘ ਜੋ ਖੁਦ ਸੰਗੀਤ ਦੇ ਬੜੇ ਰਸੀਆ ਸਨ ਹੁਰਾਂ ਦੇ ਲੜਕੇ ਸ. ਜਸਵੰਤ ਸਿੰਘ ਪਾਸੋਂ ਸ਼ੁਰੂ ਕੀਤੀ। ਜਸਵੰਤ ਸਿੰਘ ਹੁਰਾਂ ਨੇ ਅੰਮ੍ਰਿਤਸਰ ਰਹਿੰਦੇ ਉਸ ਵੇਲੇ ਦੇ ਪੰਜਾਬ ਘਰਾਣੇ ਦੇ ਮਸ਼ਹੂਰ ਉਸਤਾਦ ਭਾਈ ਤਾਬਾ ਅਤੇ ਭਾਈ ਨਸੀਰ ਹੁਰਾਂ ਪਾਸੋਂ ਤਬਲੇ ਦੀ ਤਾਲੀਮ ਲਈ ਸੀ, ਇਸ ਤਰਾਂ ਗਾਣੇ ਦੇ ਨਾਲ ਤਬਲੇ ਦਾ ਰਿਆਜ਼ ਸ਼ੁਰੂ ਹੋ ਗਿਆ।



*ਉਸਤਾਦ ਅੱਲਾ ਰੱਖਾ ਖਾਂ ਨਾਲ ਸ਼ਾਗਿਰਦੀ ਵੇਲੇ*

੧੭ ਸਾਲ ਦੀ ਉਮਰ ਵਿਚ ਨੈਰੋਬੀ ਰੇਲਵੇਦੇ ਈਲੈਕਟਰੀਕਲ ਡੀਪਾਰਟਮੈਂਟ ਵਿਚ ਭਰਤੀ ਹੋ ਗਏ। ਇਥੋਂ ਬਿਜਲੀ ਦਾ ਕੰਮ ਸਿਖਿਆ। ਬਾਦ ਵਿਚ ਰੇਲਵੇ ਛੱਡ ਕੇ ਕਈ ਯੂਰਪੀਅਨ ਕੰਪਨੀਆਂ ਵਿਚ ਕੰਮ ਕੀਤਾ ਪਰ ਤਬਲੇ ਦਾ ਰਿਆਜ਼ ਚਾਲੂ ਰੱਖਿਆ। ਪਿਤਾ ਜੀ ਦੇ ਸ਼ਾਗਿਰਦ ਰਾਗੀ ਊਧਮ ਸਿੰਘ ਹੁਰਾਂ ਨਾਲ ਨੈਰੋਬੀ ਦੇ ਸਭ ਗੁਰਦਵਾਰਿਆਂ ਵਿਚ ਆਸਾ ਦੀ ਵਾਰ ਵਿਚ ਕਈ ਸਾਲ ਤਬਲੇ ਦੀ ਸੰਗਤ ਕੀਤੀ।

੧੯੫੨ ਵਿਚ ਸਤਿਗੁਰੂ ਪ੍ਰਤਾਪ ਸਿੰਘ ਹੁਰੀਂ ਪਹਿਲੇ ਦੌਰੇ ਤੇ ਨੈਰੋਬੀ ਆਏ, ਉਨ੍ਹਾਂ ਨਾਲ ਸਤਿਗੁਰੂ ਜਗਜੀਤ ਸਿੰਘ ਅਤੇ ਮਹਾਰਾਜ ਬੀਰ ਸਿੰਘ ਵੀ ਸਨ। ਇਕ ਦਿਨ ਸੰਗੀਤ ਦਰਬਾਰ ਹੋਇਆ ਜਿਸ ਵਿਚ ਨੈਰੋਬੀ ਦੇ ਸਭ ਸੰਗੀਤ ਰਸੀਆ ਆਏ। ਮਹਾਰਾਜ ਬੀਰ ਸਿੰਘ ਗਾਇਨ ਕਰ ਰਹੇ ਸੀ ਅਤੇ ਖਜ਼ਾਨ ਸਿੰਘ ਹੁਰੀਂ ਤਬਲੇ ਦੀ ਸੰਗਤ ਕਰ ਰਹੇ ਸਨ। ਨੈਰੋਬੀ ਦੇ ਇਕ ਸ. ਪਿਆਰਾ ਸਿੰਘ ਹੁਰੀਂ ਵੀ ਸੰਗਤ ਕਰ ਰਹੇ ਸੀ। ਬਾਦ ਵਿਚ ਮਹਾਰਾਜ ਬੀਰ ਸਿੰਘ ਹੁਰਾਂ ਨੇ ਐਸੀ ਬੰਦਿਸ਼ ਸ਼ੁਰੂ ਕੀਤੀ ਜਿਸ ਦੀ ਪਿਆਰਾ ਸਿੰਘ ਹੁਰਾਂ ਨੂੰ ਸਮ ਪਕੜਨ ਵਿਚ ਮੁਸ਼ਕਲ ਹੋ ਰਹੀ ਸੀ। ਰਾਗੀ ਜੋ ਦੱਮੀਂ ਜੀ ਦੇ ਉਸਤਾਦ ਜੀ ਨੇ ਇਸ਼ਾਰਾ ਕੀਤਾ ਤੇ ਦੱਮੀਂ ਹੋਰੀ ਸੰਗਤ ਕਰਨ ਲੱਗ ਪਏ ਅਤੇ ਸਮ ਵੀ ਆਸਾਨੀ ਨਾਲ ਪਕੜ ਲਈ। ਬਾਦ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਥਾਪੜਾ ਦਿੱਤਾ। ਇਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਹੁਰਾਂ ਦੀ ਵੀ ਨਜ਼ਰ ਵਿਚ ਆਏ। ੧੯੭੧ ਵਿਚ ਨੈਰੋਬੀ ਛੱਡ ਕੇ ਇੰਗਲੈਂਡ ਆ ਗਏ ਅਤੇ ਬ੍ਰਿਟਸ਼ ਏਅਰਵੇਜ਼ ਦੇ

ਬਿਜਲੀ ਮਹਿਕਮੇ ਵਿਚ ਸਰਵਿਸ ਕਰ ਲਈ। ਇਸ ਦੌਰਾਨ ਰਿਆਜ਼ ਵੀ ਚਾਲੂ ਰੱਖਿਆ। ੧੯੭੩ ਵਿਚ ਉਸਤਾਦ ਅੱਲਾ ਰੱਖਾ ਖਾਂ ਸਾਹਿਬ ਹੁਰਾਂ ਦੇ ਸ਼ਾਗਿਰਦ ਬਣੇ। ਲੰਡਨ ਵਿਚ ਭਾਰਤੀਆ ਵਿਦਿਆ ਭਵਨ ਇਕ ਐਸੀ ਸੰਸਥਾ ਹੈ ਜਿਥੇ ਕਈ ਸਾਲਾਂ ਤੋਂ ਸੰਗੀਤ ਅਤੇ ਨਾਚ ਦੀ ਸਿਖਿਆ ਦਿੱਤੀ ਜਾ ਰਹੀ ਹੈ। ਉਸ ਵਿਚ ਵੀ ਕੁਛ ਵਕਤ ਦੱਮੀਂ ਹੁਰਾਂ ਨੇ ਬੱਚਿਆਂ ਨੂੰ ਤਬਲੇ ਦੀ ਤਾਲੀਮ ਦਿੱਤੀ। ਅੱਜਕਲ ਤਾਂ ਇਥੇ ਕਈ ਨਾਮਧਾਰੀ ਬੱਚੇ ਅਤੇ ਹੋਰ ਵੀ ਕਈ ਤਬਲਾ ਵਾਦਕ ਹਨ ਪਰ ਜਦੋਂ ਇਹ ੧੯੭੧ ਵਿਚ ਆਏ ਤਾਂ ਕਲਾਸੀਕਲ ਸੰਗੀਤਕਾਰਾਂ ਨਾਲ ਸੰਗਤ ਕਰਨ ਵਾਲੇ ਸਿਰਫ ਇਹ ਹੀ ਸਨ। ਸੋ ਜੋ ਵੀ ਸੰਗੀਤਕਾਰ ਦੇਸ਼ ਤੋਂ ਆਉਂਦਾ ਸੀ ਸਭ ਨਾਲ ਇਨਾਂ ਨੇ ਸੰਗਤ ਕੀਤੀ। ਸਿੰਘ ਬੰਧੂਆਂ ਦੇ ਤਿੰਨੇ ਸਫਰਾਂ ਦੌਰਾਨ ਉਨ੍ਹਾਂ ਨਾਲ ਸੰਗਤ ਕੀਤੀ। ਇੰਗਲੈਂਡ ਤੋਂ ਇਲਾਵਾ ਫਰਾਂਸ, ਹਾਲੈਂਡ, ਬੈਲਜੀਅਮ, ਸਵੀਡਨ ਅਤੇ ਡੈਨਮਾਰਕ ਦੇ ਸਫਰ ਵੀ ਉਨ੍ਹਾਂ ਨਾਲ ਰਹੇ। ਦਿੱਲੀ ਦੇ ਸ. ਅਜੀਤ ਸਿੰਘ ਪੈਂਟਲ ਹੁਰਾਂ ਦੇ ਦੌਰਿਆਂ ਵਿਚ ਉਨ੍ਹਾਂ ਦੀ ਸੰਗਤ ਕੀਤੀ। ਦਿੱਲੀ ਤੋਂ ਹੀ ਆਏ ਐਲ. ਕੇ. ਭੰਡਾਰੀ ਸਿਤਾਰ ਵਾਦਕ ਹੁਰਾਂ ਨਾਲ ਵੀ ਇਥੇ ਦੇ ਦੌਰੇ ਵਿਚ ਸਾਥ ਦਿੱਤਾ। ਮੁੰਬਈ ਦੇ ਮਸ਼ਹੂਰ ਵੀਨਾ ਵਾਦਕ ਰਮੇਸ਼ ਪ੍ਰੇਮ ਅਤੇ ਉਨ੍ਹਾਂ ਦੀ ਸੁਪਤਨੀ ਜੋ ਬਹੁਤ ਅਛਾ ਗਾਉਂਦੀ ਸੀ ਇਨਾਂ ਦੇ ਸਾਰੇ ਪ੍ਰੋਗਰਾਮਾਂ ਵਿਚ ਸਾਥ ਦਿੱਤਾ। ਜੈਪੁਰ ਘਰਾਣੇ ਦੇ ਮਸ਼ਹੂਰ ਸੰਗੀਤਕਾਰ ਪੰਡਿਤ ਗੋਬਿੰਦ ਪ੍ਰਸ਼ਾਦ ਹੁਰਾਂ ਦੀ ਵੀ ਸੰਗਤ ਕੀਤੀ। ਇਨਾਂ ਸਭ ਸੰਗੀਤਕਾਰਾਂ ਪਾਸੋਂ ਵਾਹ ਵਾਹ ਵੀ ਖਟੀ। ਸ਼ੀਲਾ ਮਾਰਕੰਡੇ ਵੀ ਨੈਰੋਬੀ ਤੋਂ ਲੰਡਨ ਆ ਗਈ ਸੀ, ਉਸਦੇ ਵੀ ਇੰਗਲੈਂਡ ਵਿਚ ਬਹੁਤ ਪ੍ਰੋਗਰਾਮ ਹੁੰਦੇ ਰਹੇ ਸਭ ਵਿਚ ਤਬਲੇ ਦਾ ਸਾਥ ਇਨਾਂ ਨੇ ਹੀ ਕੀਤਾ।



*ਸਿੰਘ ਬੰਧੂ ਸ. ਤੇਜਪਾਲ ਸਿੰਘ ਅਤੇ ਸੁਰਿੰਦਰ ਸਿੰਘ ਨਾਲ*



*ਉਸਤਾਦ ਦਮੀਂ*

ਦੱਮੀਂ ਹੁਰਾਂ ਨੇ ਆਪਨੇ ਘਰ ਦੇ ਪਿਛੇ ਇਕ ਬੜਾ ਸੁੰਦਰ ਸੰਗੀਤ ਰੂਮ ਬਣਾਇਆ ਹੋਇਆ ਹੈ ਜਿਥੇ ਕਈ ਸਾਲਾਂ ਤੋਂ ਸੰਗੀਤ ਦੀਆਂ ਕਲਾਸਾਂ ਲਗਾਂਦੇ ਹਨ। ਕਈ ਬੱਚਿਆਂ ਨੇ ਇਨਾਂ ਪਾਸੋਂ ਕੀਰਤਨ ਤੇ ਤਬਲੇ ਦੀ ਸਿਖਿਆ ਲਈ ਹੈ। ਨੈਰੋਬੀ ਵਿਚ ਅਵਤਾਰ ਸਿੰਘ ਨਾਮਧਾਰੀ ਨੇ ਪੱਕੀ ਸ਼ਾਗਿਰਦੀ ਕੀਤੀ ਸੀ ਅਤੇ ਸਿਖਨ ਤੋਂ ਬਾਦ ਓਸਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਅਤੇ ਖੁਸ਼ੀਆਂ ਨਾਲ ਸਤਿਗੁਰੂ ਜੀ ਦੇ ਨਾਲ ਨਾਲ ਕਈ ਬੜੇ ਬੜੇ ਕਲਾਕਾਰਾਂ ਨਾਲ ਦੇਸ ਬਦੇਸ਼ ਵਿਚ ਸੰਗਤ ਕੀਤੀ ਸੀ। ਇਸ ਤਰ੍ਹਾਂ ਹੀ ਲੰਡਨ ਵਿਚ ਮਸ਼ਹੂਰ ਸੰਤੂਰ ਵਾਦਕ ਕਿਰਨਪਾਲ ਸਿੰਘ ਨੇ ਵੀ ਕਈ ਸਾਲ ਤਬਲੇ ਦੀ ਤਾਲੀਮ ਲਈ ਤੇ ਪੱਕੀ ਸ਼ਾਗਿਰਦੀ ਕੀਤੀ। ਅੱਜਕਲ ਇਨਾਂ ਦਾ ਇਕ ਸ਼ਾਗਿਰਦ ਅਮਨਦੀਪ ਸਿੰਘ ਵੀ ਬਹੁਤ ਅਛਾ ਤਬਲਾ ਵਜਾ ਰਿਹਾ ਹੈ।

ਜਿਵੇਂ ਇਕ ਲੇਖ ਵਿਚ ਲਿਖ ਚੁੱਕਾ ਹਾਂ ਕਿ ਜਲੰਧਰ ਰਹਿੰਦੇ ਮੈਂ ਵਾਇਲਨ ਵਜਾਣਾ ਸਿਖਿਆ ਸੀ ਪਰ ਯੁਗੰਡਾ ਜਾ ਕੇ ਇਸਦਾ ਰਿਆਜ਼ ਕੰਮ ਕਰਕੇ ਬੰਦ ਹੋ ਗਿਆ ਸੀ। ਓਥੋਂ ਨਿਕਲ ਕੇ ਦੇਸ ਚਲੇ ਗਏ ਪਰ ਕਈ ਦਹਾਕੇ ਇਹ ਰਿਆਜ਼ ਬੰਦ ਹੀ ਰਿਹਾ। ਜਦ ਪੱਕੇ ਤੌਰ ਇੰਗਲੈਂਡ ਰਹਿਣ ਆਏ ਤਾਂ ਵਾਇਲਨ ਨਾਲ ਲੈ ਆਂਦਾ ਤੇ ਜਿਹੜਾ ਫਲੈਟ ਮਿਲਿਆ ਉਹ ਵੀ ਇਨ੍ਹਾਂ ਦੇ ਨਜ਼ਦੀਕ ਹੀ ਹੈ, ਸੋ ਮੁੜ ਕੇ ਰਿਆਜ਼ ਸ਼ੁਰੂ ਕੀਤਾ ਤੇ ਇਨਾਂ ਦੀ ਸੰਗਤ ਮਾਨਣ ਦਾ ਮੌਕਾ ਮਿਲਿਆ। ਇਹ ਸਿਲਸਲਾ ਚਲ ਹੀ ਰਿਹਾ ਸੀ ਕੇ ਪਹਿਲੇ ਸੁਪਤਨੀ ਦੀ ਬੀਮਾਰੀ ਤੇ ਫਿਰ ਮੇਰੇ ਕਮਰ ਦੇ ਦਰਦ ਕਰਕੇ ਖੜੋਤ ਆ ਗਈ ਪਰ ਸਾਡੀ ਦੋਸਤੀ ਕਾਇਮ ਹੈ। ਇਥੋਂ ਤੱਕ ਕੇ ਕਿਤੇ ਵੀ ਜਾਣਾ ਹੋਵੇ ਚਾਹੇ ਕਿਸੇ ਸੰਗੀਤ ਪ੍ਰੋਗਰਾਮ ਤੇ ਜਾਂ ਗੁਰਦਵਾਰੇ ਜਾਂ ਹੋਰ ਅਸੀਂ ਇਕੱਠੇ ਹੀ ਜਾਈਦਾ ਹੈ। ਸੋ ਇਸ ਤਰ੍ਹਾਂ ਇਨਾਂ ਦੀ ਸੁਹਬਤ ਦਾ ਮੌਕਾ ਮਿਲਦਾ ਰਹਿੰਦਾ ਹੈ।

## ਸਿਦਕੀ ਸਿੱਖ ਅਤੇ ਨਿਸ਼ਕਾਮ ਸੇਵਕ

# ਸੰਤ ਸ਼ਿੰਗਾਰਾ ਸਿੰਘ 'ਪ੍ਰੇਮੀ'

ਅਜੀਤ ਸਿੰਘ ਮਾਸਟਰ

..ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਭਾਈ ਮੰਝ ਵਰਗਾ ਨਿਸ਼ਕਾਮ ਸੇਵਕ ਹੋਇਆ ਜਿਹੜਾ ਗੁਰੂ ਲੰਗਰ ਵਾਸਤੇ ਬਾਲਣ ਲਿਆਉਣ ਦੀ ਸੇਵਾ ਕਰਦਾ ਸੀ। ਰੁਕਾਵਟਾਂ ਦੀ ਰੱਤੀ ਪਰਵਾਹ ਨਹੀਂ ਸੀ ਕਰਦਾ। ਉਸਦੇ ਸਤਿਕਾਰ ਵਜੋਂ ਗੁਰੂ ਜੀ ਬਚਨ ਕੀਤਾ, 'ਮੰਜ ਪਿਆਰਾ ਗੁਰੂ ਕਾ ਗੁਰ ਮੰਜ ਪਿਆਰਾ, ਮੰਜ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ'। ਇਸੇ ਪਰੰਪਰਾ ਜਾਂ ਲੜੀ ਵਿਚ ਸੰਤ ਸ਼ਿੰਗਾਰਾ ਸਿੰਘ 'ਪ੍ਰੇਮੀ' ਦੀ ਗਿਣਤੀ ਕੀਤੀ ਜਾ ਸਕਦੀ ਹੈ। ਉਨ੍ਹਾਂ ਦੇ ਮਾਤਾ-ਪਿਤਾ ਪਿੰਡ ਵਰਨ ਜ਼ਿਲ੍ਹਾ ਸੇਖੂਪੁਰਾ (ਪਾਕਿਸਤਾਨ) ਦੇ ਵਾਸੀ ਸਨ। ਵਿਆਹ ਬੀਬੀ ਮਾਨ ਕੌਰ ਸਪੁੱਤਰੀ ਸ. ਰਾਮ ਸਿੰਘ ਮੁਕਤਾ (ਅੱਜ ਕਲ ਸੰਤ ਮਿਤ ਸਿੰਘ, ਜੁਗਿੰਦਰ ਸਿੰਘ ਮੁਕਤਾ, ਸ. ਗੁਰਮੁਖ ਸਿੰਘ ਸ਼ਾਹ ਤੇ ਸੰਤ ਬਲਵੰਤ ਸਿੰਘ) ਨਾਲ ਹੋਇਆ। ਅੱਜ ਕਲ ਇਹ ਪਰਿਵਾਰ ਸੰਤਨਗਰ ਜ਼ਿਲ੍ਹਾ ਸਿਰਸਾ ਵਿਚ ਵਸਿਆ ਹੋਇਆ ਹੈ। ਇਹ ਪਰਿਵਾਰ ਮੁੱਢ ਤੋਂ ਹੀ ਵਸਦਾ ਰਸਦਾ ਪਰਿਵਾਰ ਸੀ। ਪਛਮੀ ਪੰਜਾਬ ਰਹਿੰਦਿਆਂ ਆਪ ਦੇ ਘਰੇ ਤਿੰਨ ਲੜਕੀਆਂ ਤੇ ਇਕ ਲੜਕਾ ਸੰਤ ਨਰੈਣ ਸਿੰਘ ਸਪੀਕਰਵਾਲਾ ਪੈਦਾ ਹੋਏ। ਸ਼ੁਰੂ ਵਿਚ ਸ. ਸ਼ਿੰਗਾਰਾ ਸਿੰਘ, ਨਾਮਧਾਰੀ ਅਤੇ ਗੁਰਮਤਿ ਅਸੂਲਾਂ ਦਾ ਵਿਰੋਧੀ ਸੀ। ਸੰਤਨਗਰ ਰਹਿੰਦਿਆਂ ਇਕ ਵਾਰੀ ਆਪਦੀ ਇਕ ਉਂਗਲ ਤੇ ਕੁਝ ਨਿਕਲ ਆਇਆ। ਦਰਦ ਬਹੁਤ ਹੁੰਦੀ ਸੀ। ਕਿਸੇ ਨੇ ਸ਼ਿੰਗਾਰਾ ਸਿੰਘ ਨੂੰ ਸ੍ਰੀ ਜੀਵਨ ਨਗਰ ਜਾ ਕੇ ਸੇਵਾ ਕਰਨ ਅਤੇ ਇਸ਼ਨਾਨ ਕਰਨ ਦੀ ਸਲਾਹ ਦਿੱਤੀ। ਮਰਦਾ ਕੀ ਨਾ ਕਰਦਾ ਦੇ ਅਨੁਸਾਰ ਸ਼ਿੰਗਾਰਾ ਸਿੰਘ ਸਲਾਹ ਮੰਨ ਲਈ। ਸੇਵਾ ਕੀਤੀ ਤੇ ਇਸ਼ਨਾਨ ਵੀ ਕੀਤਾ। ਉਂਗਲ ਤਾਂ ਠੀਕ ਹੋ ਗਈ ਤੇ ਸ਼ਿੰਗਾਰਾ ਸਿੰਘ ਦੀ ਸੇਵਾ ਕਰਨ ਨਾਲ ਕਾਇਆ ਕਲਪ ਹੋ ਗਈ। ਸੇਵਾ ਵਿਚ ਏਨਾ ਲੀਨ ਹੋ ਗਿਆ ਕਿ ਘਰ ਦਾ ਲਟਕਾ ਹੀ ਛੱਡ ਦਿੱਤਾ। ਸਤਿਗੁਰੂ ਪਰਤਾਪ ਸਿੰਘ ਜੀ ਦੇ ਪਵਿੱਤਰ ਦਰਸ਼ਨਾਂ ਨੇ ਸੋਨੇ ਤੇ ਸੋਹਾਗੇ ਦਾ ਕੰਮ ਕੀਤਾ ਤੇ ਹਮੇਸ਼ਾ ਹਮੇਸ਼ਾ ਲਈ ਗੁਰੂ ਜੋਗਾ ਹੀ ਹੋ ਗਿਆ। ਬਾਲ ਬੱਚੇ ਅਤੇ ਘਰ ਜਿਵੇਂ ਭੁੱਲ ਹੀ ਗਿਆ ਹੋਵੇ। ਸੇਵਾ ਤੋਂ ਬਿਨਾਂ ਕੋਈ ਕੰਮ ਹੀ ਨਹੀਂ ਸੀ। ਲੰਗਰ ਵਾਸਤੇ ਜਲ ਦੀ ਸੇਵਾ। ਇਕ ਹੋਰ ਸੱਜਣ ਸ਼ਿੰਗਾਰਾ ਸਿੰਘ ਤੇ ਆਪ ਲੋਹੇ ਦਾ ਇਕ ਵੱਡਾ ਡੋਲ ਖੂਹ ਵਿਚ ਭਰ ਭਰ ਕੇ ਲੱਕ ਨਾਲ ਰੱਸਾ ਪਾ ਕੇ ਖਿਚਦੇ ਸਨ ਜਿਸਨੂੰ ਇਕ ਸੋਧੀ ਸਿੰਘ ਲੰਗਰ ਵਿਚ ਪਹੁੰਚਾਂਦਾ ਸੀ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਆਪ ਦੀ ਸੇਵਾ ਤੋਂ ਖੁਸ਼ ਸਨ ਇਸੇ ਕਰਕੇ ਉਨਾਂ ਸ਼ਿੰਗਾਰਾ ਸਿੰਘ ਨੂੰ 'ਪ੍ਰੇਮੀ' ਉਪਨਾਮ ਨਾਲ ਬੁਲਾਉਣਾ ਸ਼ੁਰੂ ਕਰ ਦਿੱਤਾ। ਜਦੋਂ ਵੀ ਆਪ ਡੇਰੇ ਆਉਂਦੇ, ਪ੍ਰੇਮੀ ਦਾ ਖਾਸ ਧਿਆਨ ਰੱਖਦੇ। ਇਕ ਵਾਰ ਆਪ ਵਿਦੇਸ਼ ਦੌਰੇ ਤੇ ਗਏ ਹੋਏ ਸਨ ਤਾਂ ਪ੍ਰੇਮੀ ਬਿਮਾਰ ਹੋ ਗਿਆ। ਪ੍ਰਬੰਧਕਾਂ ਨੇ ਉਸਨੂੰ ਉਸਦੇ ਘਰੇ ਭੇਜ ਦਿੱਤਾ। ਦੌਰੇ ਤੋਂ ਵਾਪਸ ਆਏ ਪ੍ਰੇਮੀ ਦਾ ਪਤਾ ਕੀਤਾ। ਪ੍ਰੇਮੀ ਨੂੰ ਡੇਰੇ ਨਾ ਵੇਖ ਕੇ ਸ੍ਰੀ ਸਤਿਗੁਰੂ ਜੀ ਬੇਹੱਦ ਨਾ-ਖੁਸ਼ ਹੋਏ ਤੇ ਫਰਮਾਇਆ 'ਬੰਦਾ ਸਾਡਾ ਸੇਵਾਦਾਰ ਹੋਏ, ਬਿਮਾਰ ਹੋਣ ਤੇ ਉਸਦਾ ਧਿਆਨ ਨਾ ਰਖਿਆ ਜਾਵੇ। ਬਹੁਤ ਮਾੜੀ ਗੱਲ ਹੈ। ਸ੍ਰੀ ਸਤਿਗੁਰੂ ਜੀ ਨੇ ਪ੍ਰੇਮੀ ਵਾਲਾ ਸਾਰਾ ਸਮਾਨ ਲਿਆ ਆਪ ਉਸਦੇ ਘਰੇ ਦੇ ਕੇ ਆਏ ਤੇ ਉਸਦਾ ਦਵਾ-ਦਾਰੂ ਆਪਣੇ ਧਿਆਨ ਹੇਠ ਕਰਵਾਇਆ। ਰਾਜ਼ੀ ਹੋ ਕੇ ਪ੍ਰੇਮੀ ਦੁਬਾਰਾ ਆਪਣੀ ਸੇਵਾ ਵਾਲੇ ਕੰਮ ਤੇ ਆ ਡਟਿਆ। ਪਾਣੀ ਵਾਲੀ ਸੇਵਾ ਛੁਟ ਗਈ ਤੇ ਲੋਹ ਹੇਠ ਬਾਲਣ ਝੋਕਣ ਦੀ ਸੇਵਾ ਮਿਲੀ। ਸੇਵਾ ਕਠਿਨ ਸੀ ਪਰ ਪ੍ਰੇਮੀ ਨੇ ਪੂਰੀ ਤਨਦੇਹੀ ਅਤੇ ਸ਼ਰਧਾ-ਭਾਵਨਾ ਨਾਲ ਸੇਵਾ ਕੀਤੀ ਜਿਸਦੀ ਮਿਸਾਲ ਨਹੀਂ ਮਿਲਦੀ। ਨੰਗੇ ਧੜ ਸੇਵਾ ਕਰਨ ਕਰਕੇ ਆਪ ਦੀ ਚਮੜੀ ਬਿਲਕੁਲ ਝੁਲਸ ਗਈ ਸੀ। ਲਤਾਂ ਦੀ ਚਮੜੀ ਘੱਟਣ ਕਰ ਕੇ ਹੱਡੀਆਂ ਲਕੜੀਆਂ ਵਾਂਗ ਦਿਸਦੀਆਂ ਸਨ। ਇਸਤਰ੍ਹਾਂ ਪ੍ਰੇਮੀ ਨੇ ਇਹ ਸਾਰੀ ਸੇਵਾ ਕਰੀਬ ੪੫ ਸਾਲ ਕੀਤੀ। ਸਾਰੇ ਸਮੇਂ ਵਿਚ ਪ੍ਰੇਮੀ ਜੀ ਸੇਵਾ ਵਿਚ ਛਡ ਕੇ ਦੌੜੇ ਨਹੀਂ। ਘਰ ਦੀ ਯਾਦ ਨੇ ਕਦੀ ਤੜਪਾਇਆ ਨਹੀਂ। ਹਾਏ ਹਾਏ ਨਹੀਂ ਕੀਤਾ। ਬ੍ਰਹਮ ਗਿਆਨੀਆਂ ਵਾਲੀ ਸਦ-ਵਿਗਾਸ ਵਾਲੀ ਸਥਿਤੀ ਵਿਚ ਵਿਚਰਦੇ ਰਹੇ।

ਵਰਤਮਾਨ ਸਤਿਗੁਰੂ, ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਵੀ ਸ੍ਰੀ ਜੀਵਨਨਗਰ ਆਉਂਦੇ ਤਾਂ ਪ੍ਰੇਮੀ ਨੂੰ ਦਰਸ਼ਨ ਦੇਂਦੇ ਤੇ ਪ੍ਰੇਮੀ ਗੁਰੂ ਦਰਸ਼ਨ ਨਾਲ ਮਿਲੇ ਉਤਸ਼ਾਹ ਕਰਕੇ ਲਬਾਲਬ ਰਹਿੰਦਾ। ਸ੍ਰੀ ਸਤਿਗੁਰੂ ਜੀ ਪ੍ਰੇਮੀ ਨੂੰ ਸ਼ਾਬਾਸ਼ ਦੇਣ ਦਾ ਮੌਕਾ ਹੱਥੋਂ ਨਾ ਗਵਾਂਦੇ।

ਇਕ ਵਾਰੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੌਰੇ ਤੋਂ ਵਾਪਸ ਸ੍ਰੀ ਜੀਵਨ ਨਗਰ ਪਧਾਰੇ ਤੇ ਪ੍ਰੇਮੀ ਵਾਸਤੇ ਵਧੀਆ ਕੰਬਲ ਅਤੇ ਜੁੱਤੀਆਂ ਦਾ ਜੋੜਾ ਲਿਆਏ। ਪ੍ਰੇਮੀ ਨੂੰ ਇਹ ਦੋਵੇਂ ਚੀਜ਼ਾਂ ਦਿੱਤੀਆਂ ਪਰ ਪ੍ਰੇਮੀ ਨੇ ਇਹ ਕਹਿ ਕਿ ਲੈਣੋ ਇਨਕਾਰ ਕਰ ਦਿੱਤਾ, 'ਪਾਤਸ਼ਾਹੋ! ਇਹ ਤੁਹਾਡੇ ਵਾਲੀਆਂ ਹਨ, ਸਾਨੂੰ ਭੁੰਜੇ ਤੇ ਖੁਰਲੀਆਂ ਵਿਚ ਸੌਣ

ਵਾਲਿਆਂ ਨੂੰ ਸੋਭਦੀਆਂ ਨਹੀਂ।'

ਛੋਟੇ ਬੇਬੇ ਜੀ ਆਪ ਦੇ ਛਕਣ-ਛਕਾਣ, ਖਾਣ-ਪੀਣ ਦਾ ਪੂਰਾ ਖਿਆਲ ਰੱਖਦੇ ਸਨ। ਸਭ ਚੀਜ਼ਾਂ ਦਾ ਬਣਦਾ ਹਿੱਸਾ ਪ੍ਰੇਮੀ ਨੂੰ ਦਿੱਤਾ ਜਾਂਦਾ। ਪ੍ਰੇਮੀ ਦੇ ਅੰਦਰ ਲੋਭ ਲਾਲਚ ਲੇਸ-ਮਾਤਰ ਵੀ ਨਹੀਂ ਸੀ। ਆਪਣੇ ਪਿਛਲੇ ਘਰਦਿਆਂ ਦੀ ਥੋੜ ਤੇ ਲੋੜ ਉਸਨੂੰ ਤੜਪਾਂਦੀ ਨਹੀਂ ਸੀ। ਹਰ ਵੇਲੇ ਬਿਨਾਂ ਵਿਖਾਵੇ ਤੋਂ ਨਾਮ-ਰੰਗ-ਰੱਤੇ ਰਹਿੰਦੇ। ਹੱਥ ਕਾਰ ਵਲ ਦਿਲ ਯਾਰ ਵਲ ਲਗਾ ਰਹਿੰਦਾ। ਸੇਵਾ ਦੀ ਇਹ ਚਾਲ ਧੰਨ ਸਤਿਗੁਰੂ ਧੰਨ ਸਤਿਗੁਰੂ ਦੀ ਆਵਾਜ਼ ਨਾਲ ਭਰੀ ਰਹਿੰਦੀ। ਪ੍ਰੇਮੀ ਮਿੱਠੀ ਪਰ ਤੇਜ਼-ਤਰਾਰ ਅਵਾਜ਼ ਦਾ ਮਾਲਕ ਸੀ। ਵਿਹੜੇ ਵਿਚ ਲੇਟਿਆਂ ਗਲੀ ਵਿਚ ਆਉਂਦਿਆਂ ਜਾਂਦਿਆਂ ਦੀ ਜੁੱਤੀ ਦੀ ਬਿੜਕ ਤੋਂ ਪਛਾਣ ਕੇ ਉਨ੍ਹਾਂ ਨੂੰ ਆਵਾਜ਼ ਮਾਰ ਕੇ ਬੁਲਾ ਲੈਂਦਾ।

ਵਧਦੀ ਸਰੀਰਕ ਕਮਜ਼ੋਰੀ ਨੂੰ ਦੇਖ ਕੇ ਨਿਰਬਲ ਹੋਏ ਪ੍ਰੇਮੀ ਨੂੰ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸਪੁੱਤਰ ਨਰੈਣ ਸਿੰਘ ਨੇ ਘਰੇ ਲੈ ਆਂਦਾ। ਇਹ ਆਖਰੀ ਦੋ ਮਹੀਨਿਆਂ ਦੀ ਗੱਲ ਹੈ। ਇਸ ਸਾਲ ਅਸੂ ਦਾ ਜੱਪ-ਪਰਯੋਗ ਦਾ ਮੇਲਾ ਸੰਤਨਗਰ ਹੋ ਰਿਹਾ ਸੀ। ਇਸੇ ਕਰਕੇ ਸ੍ਰੀ ਸਤਿਗੁਰੂ ਜੀ ਲਗਾਤਾਰ ਪਿੰਡ ਵਿਚ ਦਰਸ਼ਨ ਦੇ ਰਹੇ ਸਨ ਤੇ ਗਾਹੇ-ਬਗਾਹੇ ਪ੍ਰੇਮੀ ਨੂੰ ਦਰਸ਼ਨ ਦੇ ਜਾਂਦੇ। ਮੇਲੇ ਦੌਰਾਨ ਹੀ ਪ੍ਰੇਮੀ ਦੀਆਂ ਸਰੀਰਕ ਕਿਰਿਆਵਾਂ ਮੰਦ ਪੈਣ ਕਰਕੇ ਨਰੈਣ ਸਿੰਘ ਪ੍ਰੇਮੀ ਦੀ ਸਰੀਰਕ ਹਾਲਤ ਸਬੰਧੀ ਜਾਣਕਾਰੀ ਸਤਿਗੁਰੂ ਜੀ ਨੂੰ ਦੇਣ ਗਿਆ। ਸੱਚੇ ਪਾਤਸ਼ਾਹ ਜੀ ਨੂੰ ਉਸਨੇ ਦਰਸ਼ਨ ਦੇਣ ਲਈ ਬੇਨਤੀ ਕੀਤੀ। ਘੱਟ-ਘੱਟ ਦੇ ਜਾਨਣਹਾਰ ਸਤਿਗੁਰੂ ਜੀ ਨੇ ਆ ਦਰਸ਼ਨ ਦਿੱਤੇ, ਚਰਨ ਉਪਰ ਕਰਕੇ, ਪ੍ਰੇਮੀ ਨੂੰ ਛੁਹਾਇਆ ਤੇ ਫਰਮਾਇਆ, 'ਪ੍ਰੇਮੀਆਂ ਜਿਥੇ ਚਲਿਐਂ ਉਥੇ ਸਾਡੇ ਵਾਸਤੇ ਵੀ ਥਾਂ ਰਖੀਂ।' ਸਚੇ ਪਾਤਸ਼ਾਹ ਜੀ ਨੇ ਨਰੈਣ ਸਿੰਘ ਨੂੰ ਪੁੱਛਿਆ, 'ਇਨਾਂ ਦੀ ਸੇਵਾ ਕੌਣ ਕਰਦੈ?' 'ਜੀ ਮੇਰੀ ਸਿਖਣੀ' ਨਰੈਣ ਸਿੰਘ ਨੇ ਕੋਲ ਖਲੋਤੀ ਸਿੱਖਣੀ ਵਲ ਇਸ਼ਾਰਾ ਕਰਕੇ ਉੱਤਰ ਦਿੱਤਾ। ਯਾਦ ਰਹੇ ਨਰੈਣ ਸਿੰਘ ਮਹੰਤ ਆਤਮਾ ਸਿੰਘ ਸਨਖਤਰਵੀ ਦੀ ਲੜਕੀ ਮਹਿੰਦਰ ਕੌਰ ਨਾਲ ਵਿਆਹਿਆ ਹੋਇਐ। 'ਟੱਟੀ ਪਿਸ਼ਾਬ ਦੀ ਸੇਵਾ ਕੌਣ ਕਰਦੈ?' 'ਜੀ ਸਿਖਣੀ' ਨਰੈਣ ਸਿੰਘ ਬੋਲਿਆ। ਸ੍ਰੀ ਸਤਿਗੁਰੂ ਜੀ ਹੁਕਮ ਕੀਤਾ, "ਹੁਣ ਤੂੰ ਕਰਿਆ ਕਰ"। ਆਖਰੀ ਚਾਰ ਦਿਨ ਇਹ ਸੇਵਾ ਨਰੈਣ ਸਿੰਘ ਨੇ ਕੀਤੀ।

ਆਖਰੀ ਸਮੇਂ ਮਹੰਤ ਆਤਮਾ ਸਿੰਘ ਸਨਖਤਰਵੀ ਪ੍ਰੇਮੀ ਦੇ ਕੋਲ ਸਨ। ਬਿਨਾਂ ਬਹੁਤੇ ਹਿਲੇ-ਜੁਲੇ ਬਿਨਾਂ ਹਾਏ ਹਾਏ ਕੀਤਿਆਂ ਪ੍ਰੇਮੀ ਦਾ ਪ੍ਰਾਣ-ਪੰਛੀ ਉੱਡ ਗਿਆ। ਸਮਾਂ ਸ਼ਾਮ ਦਾ ਸੀ। ਅਗਲੇ ਦਿਨ ਸਵੇਰੇ ਆਸਾ ਦੀ ਵਾਰ ਦੇ ਭੋਗ ਤੋਂ ਬਾਦ ਲੰਗਰ-ਪਾਣੀ ਛਕ-ਛਕਾ ਸਸਕਾਰ ਕੀਤਾ ਗਿਆ। ਪ੍ਰੇਮੀ ਦੇ ਸਤਿਕਾਰ ਵਜੋਂ ਸ੍ਰੀ ਸਤਿਗੁਰੂ ਜੀ ਨੇ ਇਹ ਸਾਰਾ ਸਮਾਂ ਮੌਕੇ ਤੇ ਹਾਜ਼ਰ ਰਹਿਣ ਦੀ ਕਿਰਪਾ ਕੀਤੀ। ਸਾਧ ਸੰਗਤ ਦਾ ਮਾਨੋਂ ਹੜ੍ਹ ਆਇਆ ਹੋਇਆ ਸੀ।

ਪ੍ਰੇਮੀ ਨਮਿਤ ਰਖਿਆ ਸਧਾਰਨ ਪਾਠ ਸਨਖਤਰਾ ਜੀ ਅਤੇ ਜਥੇਦਾਰ ਗਿਆਨ ਸਿੰਘ ਜੀ ਵੀਰੋਕੇ ਨੇ ਰਲ ਕੇ ਕੀਤਾ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਭੋਗ ਪਾਇਆ ਗਿਆ। ਜੱਪ ਪ੍ਰਯੋਗ ਵਿਚ ਆਈ ਸਾਰੀ ਸਾਧ ਸੰਗਤ ਹਾਜ਼ਰ ਸੀ।

ਇਸ ਤਰ੍ਹਾਂ ਪ੍ਰੇਮੀ ਦੀ ਨਿਸ਼ਕਾਮ ਸੇਵਾ ਤੇ ਸ੍ਰੀ ਸਤਿਗੁਰੂ ਜੀ ਦੁਆਰਾ ਉਨ੍ਹਾਂ ਦੇ ਸਤਿਕਾਰ ਨੂੰ ਹਮੇਸ਼ਾ ਯਾਦ ਕੀਤਾ ਜਾਵੇਗਾ।

*ਪਿੰਡ ਰੌਲੀਆ, ਡਾਕ.-ਜਲਾਲਪੁਰ,*
*ਮਿਆਣੀ ਪਠਾਣਾ, ਜ਼ਿਲ੍ਹਾ ਹੁਸ਼ਿਆਰਪੁਰ।*

# ਤੂੰ ਮਿਲ ਜਾਵੇਂ

*ਸੁਰਿੰਦਰ ਸਾਗਰ*

ਮੈਂ ਖੁਦ ਵਿੱਚ ਕੋਈ ਪੂਰਣ 'ਮੈਂ' ਨਹੀਂ।
ਤੂੰ ਮਿਲ ਜਾਵੇਂ, ਪੂਰਣ ਥੀਵਾਂ।

ਤੂੰ ਪਾਰਸ, ਮੈਂ ਪੱਥਰ ਕੋਰਾ
ਮੈਂ ਇਕ ਤ੍ਰਿਸ਼ਨਾ ਤੂੰ ਇੱਕ ਤ੍ਰਿਪਤੀ,
ਤੂੰ ਇਕ ਸੁਝ, ਦਵਾ ਹਰ ਦੁਖ ਦੀ,

ਮੈਂ ਇਕ ਉਲਝਨ, ਮੈਂ ਇਕ ਵਿਪਤੀ।
ਮੈਂ ਬਿਖਰੀ ਸ਼ੀਸ਼ੇ ਦੀ ਕੀਚਰ
ਤੂੰ ਚੁਕ ਲੈ, ਮੈਂ ਕੰਚਨ ਥੀਵਾਂ॥

ਮੈਂ ਨਾਪਾਕ ਗਲੀ ਦਾ ਰੋੜਾ
ਤੂੰ ਮੰਦਰ ਦੀ ਪੂਜਯ ਮੂਰਤ,
ਮੈਂ ਵਿਸ਼, ਮੇਰਾ ਨਾਮ ਵਿਸ਼ੈਲਾ
ਪਾਵਨ ਅੰਮ੍ਰਿਤ ਤੇਰੀ ਸੂਰਤ।
ਮੈਂ ਸੋਕਾ, ਤੂੰ ਘੋਰ ਘਟਾ ਹੈਂ
ਤੂੰ ਵਰਸੇਂ, ਮੈਂ ਸਾਵਨ ਥੀਵਾਂ॥

ਤੂੰ ਮਿੱਠੀ ਸੁਰ-ਸੋਧੀ ਬੰਸੀ
ਮੈਂ ਇੱਕ ਬੇਢਬ ਟੇਢੀ ਲੱਕੜ,
ਤੂੰ ਰਸਵੰਤੀ ਪਾਵਨ ਕਵਿਤਾ
ਮੈਂ ਬੇਅਰਥ ਅਧੂਰਾ ਅੱਖਰ।
ਮੇਰਾ ਤਨ, ਸਾਹਾਂ ਦੀ ਅਰਥੀ
ਤੂੰ ਮਿਲ ਜਾਵੇਂ, ਜੀਵਨ ਥੀਵਾਂ।

*ਕਾਲਾਂ ਵਾਲੀ*
*੧੨੫੦੧(ਸਿਰਸਾ)*

# ਗੁਰੂ ਵਰੋਸਾਇਆ ਸੰਤ ਦਲੀਪ ਸਿੰਘ ਪੰਨਵ ਪਰਵਾਰ



ਸੰਤ ਦਲੀਪ ਸਿੰਘ ਪੰਨਵ ਸ਼ਹੀਦ ਬਾਬਾ ਲਹਿਣਾ ਸਿੰਘ ਦੀ ਅੰਸ ਬੰਸ ਵਿੱਚੋਂ ਹਨ। ਇਹਨਾਂ ਦੀ ਪਛਾਣ ਹੀ ਉਹਨਾਂ ਦੇ ਪੜਪੋਤਰੇ ਹੋਣ ਕਰਕੇ ਹੈ। ਇਹ ਪਛਾਣ ਹੋਰ ਚੰਗੇਰੀ ਅਤੇ ਲੋਕ ਪ੍ਰਵਾਨਿਤ ਹੋ ਗਈ ਜਦੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਸ ਪਰਵਾਰ ਤੇ ਮਹਾਨ ਕਿਰਪਾ ਹੋਈ। ਇਹਨਾਂ ਨੇ ਆਪਣੇ ਬੱਚਿਆਂ ਨੂੰ ਇਕੋ ਗੱਲ ਕਹੀ ਕਿ ਤੁਸੀਂ ਆਉਣ ਵਾਲੀਆਂ ਪੀੜ੍ਹੀਆਂ ਨੇ ਸਤਿਗੁਰੂ ਦਾ ਲੜ ਨਹੀਂ ਛੱਡਣਾ, ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਨਾਲ ਲੱਗੇ ਰਹੋ, ਨਿਮਰਤਾ ਭਾਵਨਾ ਨਾਲ ਸੇਵਾ ਕਰੋ, ਕਿਸੇ ਚੀਜ਼ ਦੀ ਸਤਿਗੁਰੂ ਘਾਟ ਨਹੀਂ ਰਹਿਣ ਦਿੰਦਾ।

ਸੰਤ ਦਲੀਪ ਸਿੰਘ ਦੇ ਪਿਤਾ ਸੰਤ ਆਤਮਾ ਸਿੰਘ ਦੀ ਇਹ ਰੀਝ ਸੀ ਕਿ ਉਹ ਆਪਣੇ ਦਾਦੇ ਸ਼ਹੀਦ ਬਾਬਾ ਲਹਿਣਾ ਸਿੰਘ (ਉਹਨਾਂ ਦੇ ਸਕੇ ਦਾਦੇ ਗੁੱਜਰ ਸਿੰਘ ਦੇ ਭਰਾ) ਦੀ ਯਾਦ ਵਿਚ ਮੇਲਾ ਕਰਵਾ ਸਕਣ ਕਿਉਂਕਿ ਸ਼ਹੀਦ ਬਾਬਾ ਲਹਿਣਾ ਸਿੰਘ ਅੰਮ੍ਰਿਤਸਰ ੧੫ ਸਤੰਬਰ ੧੮੭੧ ਨੂੰ ਸ਼ਹੀਦ ਹੋਏ ਉਹਨਾਂ ਨਾਮਧਾਰੀ ਸਿੰਘਾਂ ਵਿਚੋਂ ਸਨ, ਜਿਹਨਾਂ ਨੇ ਗਊ ਦੇ ਗਲੋਂ ਤੋਂ ਛੁਰੀ ਲਾਹੁਣ, ਗਰੀਬ ਬੇਦੋਸ਼ਿਆ ਦੀ ਰੱਖਿਆ ਕਰਨ ਅਤੇ ਸ੍ਰੀ ਹਰੀਮੰਦਰ ਸਾਹਿਬ ਦੀ ਪਵਿੱਤਰਤਾ ਦੀ ਰਾਖੀ ਲਈ ਸੀਸ ਦਿੱਤੇ।

ਸ੍ਰੀ ਸਤਿਗੁਰੂ ਜਗਜੀਤ ਜੀ ਨੇ ਇਕ ਸਮੇਂ ਕਿਸੇ ਦੇ ਆਤਮ ਹੱਤਿਆ ਤੋਂ ਬਚਣ ਦੇ ਪ੍ਰਸੰਗ ਦਾ ਹਵਾਲਾ ਦੇਂਦਿਆਂ ਬਚਨ ਕੀਤਾ ਸੀ, "ਇ ਉਹ ਪਰਵਾਰ ਹੈ ਜਿਸ ਦੇ ਵੱਡਿਆ ਨੇ ਸੀਸ ਦਿੱਤਾ ਹੈ, ਕੁਰਬਾਨੀ ਦਿੱਤੀ ਹੈ।" ਸੋ ਸ੍ਰੀ ਸਤਿਗੁਰੂ ਜੀ ਉਸ ਕੁਰਬਾਨੀ ਨੂੰ ਵਡਿਆਉਂਦੇ ਹਨ।

ਇਸ ਸਾਲ ੨੦੧੧ ਵਿਚ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਤੇ ਮਾਤਾ ਚੰਦ ਕੌਰ ਜੀ ਦੇ ਉਦਮ-ਉਪਰਾਲੇ ਸਾਲ ੧੨ ਸਾਲਾਂ ਬਾਅਦ ਸ੍ਰੀ ਅੰਮ੍ਰਿਤਸਰ ਉਹਨਾਂ ਸ਼ਹੀਦਾਂ ਦੇ ਸਥਾਨ ਤੇ ਮੇਲਾ ਹੋਇਆ ਹੈ। ਇਹ ਮੇਲਾ ਬਾਬਾ ਲਹਿਣਾ ਸਿੰਘ ਸ਼ਹੀਦ ਦੇ ਪਰਵਾਰ ਨੇ ਹੀ ਕਰਵਾਇਆ ਹੈ।

ਗੱਲ ਤਾਂ ਕਿਰਪਾ ਦੀ ਹੈ, ਉਸੇ ਥਾਂ ਤੇ ਰਾਮਬਾਗ ਜਦੋਂ ਚਾਰ-ਦਿਵਾਰੀ ਕਰਨੀ ਸੀ ਤਾਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਦਲੀਪ ਸਿੰਘ ਨੂੰ ਪੁੱਛਿਆ ਗਿਆ ਕਿ ਇਸ ਚਾਰ-ਦਿਵਾਰੀ ਵਾਸਤੇ ਤੁਸੀਂ ਕਿੰਨੀ ਕੁ ਮਾਇਕ ਸੇਵਾ ਕਰਨ ਦੀ ਛਾਲ ਮਾਰੋਗੇ। ਅੱਗੋਂ ਸੰਤਾਂ ਨੇ ਹੱਥ ਜੋੜ ਕੇ ਅਰਜ਼ ਕੀਤੀ ਸੱਚੇ ਪਾਤਸ਼ਾਹ ਜੀ ਕਿਰਪਾ ਕਰਨ, ਆਪ ਜੀ ਦਾ ਹੁਕਮ ਹੋਵੇ ਤਾਂ ਸਾਰੀ ਚਾਰ-ਦਿਵਾਰੀ ਹੀ ਕਰਾਈ ਜਾ ਸਕਦੀ ਹੈ। ਹੋਇਆ ਵੀ ਇਵੇਂ ਹੀ।

ਸੰਤ ਦਲੀਪ ਸਿੰਘ ਦੇ ਪਿਤਾ ਸੰਤ ਆਤਮਾ ਸਿੰਘ ਦੀ ਉਦੋਂ ਰੀਝ ਪੂਰੀ ਹੁੰਦੀ ਲੱਗੀ ਜਦੋਂ ਸ਼ਹੀਦ ਬਾਬਾ ਲਹਿਣਾ ਸਿੰਘ ਦੇ ਪਰਵਾਰ ਵਲੋਂ ਅੰਮ੍ਰਿਤਸਰ ਦਾ ਸ਼ਹੀਦੀ ਮੇਲਾ ਕਰਵਾਉਣਾ ਸ਼ੁਰੂ ਹੋਇਆ। ਗੱਲ ੧੯੯੯ ਦੀ ਹੈ। ਸੰਤ ਜੀ ਦੇ ਮਨ ਵਿਚ ਫੁਰਨਾ ਪੈਦਾ ਹੋਇਆ ਕਿ ਕਿਰਪਾ ਤਾਂ ਸਤਿਗੁਰੂ ਨੇ ਕਰਨੀ ਹੈ। ਇਹ ਮੇਲਾ ਮੈਂ ਹੀ ਮੰਗ ਲੈਂਦਾ ਹਾਂ। ਇਹ ਗੱਲ ਮਨ ਵਿਚ ਧਾਰ ਕੇ ਦਿੱਲੀ ਆਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਜਾ ਹਾਜ਼ਰ ਹੋਏ। ਅਜੇ ਅਰਜ਼ ਕਰਨੀ ਹੀ ਸੀ ਕਿ ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ, "ਦਲੀਪ ਸਿੰਘ ਤੂੰ ਇਕੱਲਾ ਹੀ ਮੇਲਾ ਕਰ ਦਿਆ ਕਰ ਤੈਨੂੰ ਕੀ ਫਰਕ ਪੈਂਦਾ ਹੈ।" ਸੰਤ ਜੀ ਬੜੇ ਪ੍ਰਸੰਨ ਹੋਏ ਤੇ ਬੱਚਿਆਂ ਨੂੰ ਆ ਕੇ ਦੱਸਿਆ। ਬਸ ਫਰਕ ਏਨਾਂ ਹੀ ਪਿਆ ਕਿ ਕਿਰਪਾ ਹੋਰ ਵਧਦੀ ਗਈ। ਬਖਸ਼ਸ਼ਾਂ ਦੇ ਭੰਡਾਰੇ ਹੋਰ ਖੁੱਲ੍ਹਦੇ ਗਏ। ਬਖਸ਼ਸ਼ਾਂ ਦਾ ਭੰਡਾਰਾ ਉਦੋਂ ਵੀ ਖੁੱਲ੍ਹ ਗਿਆ ਸੀ ਜਦੋਂ ਸੰਤ ਜੀ ੧੯੭੮ ਈ. ਵਿਚ ਬਿਮਾਰ ਹੋ ਗਏ ਸਨ। ਸਰੀਰ ਵਿਚ ਸਾਹ ਸਤਿਆ ਨਹੀਂ ਸੀ। ਭਜਨ ਬੰਦਗੀ ਤਾਂ ਕਰਦੇ ਹੀ ਸਨ, ਉਹਨਾਂ ਨੂੰ ਲੱਗਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਲੈਣ ਆਏ ਹਨ। ਅੱਗੋਂ ਅਰਜ਼ ਹੋ ਗਈ, ਕੰਮ ਬਹੁਤ ਕਰਨ ਵਾਲੇ ਹਨ, ਕਿਰਪਾ ਕਰੋ



ਸੰਤ ਦਲੀਪ ਸਿੰਘ ਪੰਨਵ



ਸੰਤ ਆਤਮਾ ਸਿੰਘ ਪੰਨਵ



ਅਮ੍ਰਿਤਸਰ ਦਾ ਸ਼ਹੀਦੀ ਸਾਕਾ



੨੦ ਸਾਜਲ ਹੋਰ ਦੇ ਦਿਓ। ਉਮਰ ੨੦ ਸਾਲ ਹੋਰ ਵਧ ਗਈ ਕਿਉਂਕਿ ਸਤਿਗੁਰੂ ਜੀ ਦੀ ਦਿੱਤੀ ਉਮਰ ਸੀ ਸੋ ਸਤਿਗੁਰੂ ਦੇ ਲੇਖੇ ਲੱਗਦੀ ਰਹੀ। ਉਹ ੧੧ ਜੁਲਾਈ ੧੯੯੮ ਨੂੰ ਆਪਣੇ ਚਾਰ ਪੁੱਤਰਾਂ, ਤਿੰਨ ਧੀਆਂ ਦੇ ਪਰਵਾਰ ਨੂੰ ਗੁਰੂ ਚਰਨਾਂ ਨਾਲ ਜੋੜ ਕੇ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ।

ਪਰਵਾਰਕ ਸਰੋਤਾਂ ਅਨੁਸਾਰ ਉਹਨਾਂ ਦਾ ਜਨਮ ੧੯੩੨ ਈ. ਪਿੰਡ ਪੰਨਵ ਤਹਿਸੀਲ ਸ਼ੱਕਰਗੜ੍ਹ ਜ਼ਿਲਾ ਗੁਰਦਾਸਪੁਰ ਦਾ ਹੈ। ਇਹ ਇਲਾਕਾ ਹੁਣ ਪਾਕਿਸਤਾਨ ਵਿਚ ਹੈ। ਦੇਸ਼ ਦੀ ਵੰਡ ਵੇਲੇ ਉਥੋਂ ਭਾਰਤ ਵਿਚ ਆਏ, ਇਥੇ ਰਾਣੀਆਂ ਪਹੁੰਚੇ ਸ੍ਰੀ ਜੀਵਨ ਨਗਰ ਕੋਲ। ਫਿਰ ਹਿਸਾਰ ਅਤੇ ਫਿਰ ਦਿੱਲੀ। ਟਰੱਕਾਂ ਦੀਆਂ ਬਾਡੀਆਂ ਦਾ ਕੰਮ, ਟਰੈਕਟਰਾਂ, ਟਰਾਲੀਆਂ ਦਾ ਕੰਮ ਕਰਦੇ ਰਹੇ। ਦਿੱਲੀ ਵੀ ਘਰ ਪਹਿਲਾਂ ਪਹਾੜ ਗੰਜ ਸੀ, ਫਿਰ ਨਾਮਧਾਰੀ ਕਲੋਨੀ ਰਮੇਸ਼ ਨਗਰ ਜਿਥੇ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੁੰਦੇ ਰਹਿੰਦੇ। ਸਾਧ ਸੰਗਤ ਦੀ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਰਹਿੰਦਾ।

ਸ੍ਰੀ ਸਤਿਗੁਰੂ ਜੀ ਨੇ ਇਕ ਵਾਰ ਉਗਰਾਹੀ ਲਾਈ। ਸੰਤਾਂ ਕੋਲ ਮਾਇਆ ਨਹੀਂ ਸੀ, ਉਹ ਉਸੇ ਵੇਲੇ ਆਪਣੀ ਗੱਡੀ ਤੇ ਕਰੋਲ ਬਾਗ ਗਏ, ਗੱਡੀ ਵੇਚੀ ਅਤੇ ਮਾਇਆ ਦੇ ਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਲਈਆਂ। ਅੱਜ ਪਰਵਾਰ ਤੇ ਸ੍ਰੀ ਸਤਿਗੁਰੂ ਜੀ ਦੀ ਏਨੀ ਕਿਰਪਾ ਹੈ ਕਿ ਸੰਤਾਂ ਦੇ ਪੁੱਤਰਾਂ ਕੀ ਪੋਤਰਿਆਂ ਕੋਲ ਵੀ ਵਧੀਆ ਤੋਂ ਵਧੀਆ ਗੱਡੀਆਂ ਹਨ। ਇਕ ਹੋਰ ਵਾਰ ਜਦੋਂ ਸ੍ਰੀ ਸਤਿਗੁਰੂ ਜੀ ਦਿੱਲੀ ਦੇ ਸਿੱਖਾਂ ਨੂੰ ਸੱਦ ਕੇ ਇਕ-ਇਕ ਲੱਖ ਰੁਪਿਆ ਉਗਰਾਹੀ ਲਈ ਕਿਹਾ ਤਾਂ ਨਾਲ ਹੀ ਕਿਹਾ ਕਿ ਇਹ ਉਗਰਾਹੀ ਦੇਣੀ ਸੰਤ ਦਲੀਪ ਸਿੰਘ ਲਈ ਜਰੂਰੀ ਨਹੀਂ। ਉਹ ਆਪਣੀ ਮਰਜ਼ੀ ਕਰੇ।

ਕਿਰਪਾ ਦੀ ਗੱਲ ਹੁੰਦੀ ਹੈ। ਇਕ ਵਾਰੀ ਸਤਿਗੁਰੂ ਜੀ ਨੇ ਵਾਰ/ਦਿਵਾਨ ਵਿਚ ਸੰਤ ਆਤਮਾ ਸਿੰਘ ਨੂੰ ਕਿਹਾ ਕਿ ਆਪਣੇ ਲੜਕੇ ਨੂੰ ਪੂਸਾ ਰੋਡ ਕੋਠੀ ਤੇ ਲੈ ਕੇ ਆਓ। ਉਹ ਦੂਜੇ ਲੜਕੇ ਨੂੰ ਲੈ ਗਏ। ਸਤਿਗੁਰੂ ਜੀ ਨੇ ਆਖਿਆ, ਆਤਮਾ ਸਿੰਘ ਵੱਡੇ ਲੜਕੇ ਨੂੰ ਲੈ ਕੇ ਆ ਦਲੀਪ ਸਿੰਘ ਨੂੰ। ਪਤਾ ਨਹੀਂ ਕਿਸ ਤਰ੍ਹਾਂ ਦਾ ਸਤਿਗੁਰਾਂ ਦੀ ਪੂਰਬਲੇ ਜਨਮਾਂ ਤੋਂ ਤੁਰੀ ਆਉਂਦੀ ਉਹਨਾਂ ਦੀ ਕਿਰਪਾ ਹੈ, ਉਹ ਜਾਣੀ ਜਾਣ ਹਨ।

ਪਰਵਾਰ ਨੂੰ ਜਦੋਂ ਸਤਿਗੁਰਾਂ ਦੀ ਕਿਰਪਾ ਅਤੇ ਹੋਏ ਬਚਨ ਬਾਰੇ ਪੁੱਛਿਆ ਤਾਂ ਇਕ ਨੌਜਵਾਨ ਨੇ ਕਿਹਾ ਕਿਰਪਾ ਦੀ ਕੀ ਗੱਲ ਹੈ, ਸਾਡੇ ਵਰਗਿਆਂ ਬਹੁਤਿਆਂ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਹੈ। ਤੁਸੀਂ ਅਰਜ਼ ਕਰੋ ਸਭ ਤੇ ਕਿਰਪਾ ਬਣੀ ਰਹੀ। ਇਹ ਹੈ ਨਿਮਰਤਾ ਦੀ ਗੱਲ। ਬਾਣੀ ਵਿਚ ਆਉਂਦਾ ਹੈ-

ਜੋ ਸੁਖੁ ਪ੍ਰਭ ਸਹਿਜ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ॥

੨੦੧੧ ਵਿਚ ਸਮੁੱਚੇ ਜਪ ਪ੍ਰਯੋਗ, ਅੱਸੂ ਦਾ ਮੇਲਾ, ਵਿਦਿਅਕ ਸੰਮੇਲਨਾਂ ਦੀ ਸੇਵਾ ਵਿਚ ਤਨ, ਮਨ, ਧਨ ਲਾ ਕੇ ਸੰਤਾਂ ਦਾ ਪਰਵਾਰ ਸਤਿਗੁਰਾਂ ਦਾ ਕੋਟਾਨ ਕੋਟ ਸ਼ੁਕਰਾਨਾ ਕਰਦਾ ਹੈ, ਤੇ ਉਹਨਾਂ ਦੀ ਤਿੰਨ ਚਾਰ ਸਾਲ ਪੁਰਾਣੀ ਵੱਡਾ ਮੇਲਾ ਕਰਾਉਣ ਦੀ ਇਛਾ ਨੂੰ ਸਤਿਗੁਰੂ ਜੀ ਨੇ ਫਲੀਭੂਤ ਕੀਤਾ ਹੈ। ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਪਰਵਾਰ ਨਤਮਸਤਕ ਹੈ ਅਤੇ ਬਖਸ਼ਸ਼ ਮੰਗਦਾ ਹੈ।

*ਵਾਹ-ਜੀ-ਵਾਹ !*

# ਵਧਾਈਆਂ ਹੀ ਵਧਾਈਆਂ !!



ਬਲਦੇਵ ਮਾਧੋਪੁਰੀ



ਸੋਹਣੇ ਮੌਸਮ ਵਾਲਾ ਮਹੀਨਾ ਅੱਸੂ ਹੁਣੇ ਹੀ ਲੰਘ ਕੇ ਗਿਆ ਹੈ। ਇਸ ਮਹੀਨੇ ਵਿਚ ਹੀ ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਖੇ ਜਪ-ਪ੍ਰਯੋਗ ਦਾ ਮੇਲਾ ਵੀ ਆਉਂਦਾ ਹੈ। ਕੱਤਕ ਦੀ ਸੰਗਰਾਂਦ ਵਾਲੇ ਦਿਨ ਮੇਲਾ ਵੇਖ ਕੇ ਸੰਗਤਾਂ ਸਤਿਗੁਰਾਂ ਦੀ ਖੁਸ਼ੀਆਂ ਪ੍ਰਾਪਤ ਕਰਕੇ ਘਰਾਂ ਨੂੰ ਮੁੜਦੀਆਂ ਹਨ ਤੇ ਮੇਲੇ ਦੀਆਂ ਇਕ ਦੂਜੇ ਨੂੰ ਵਧਾਈ ਦਿੰਦੀਆਂ ਹਨ।

ਇਸ ਤੋਂ ਅੱਗੇ ਨਵੰਬਰ ਮਹੀਨੇ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ-ਦਿਹਾੜਾ ਵੀ ਹੈ। ਇਸ ਜਨਮ-ਦਿਹਾੜੇ ਨੂੰ ਮੁੱਖ ਰੱਖ ਕੇ ਨਾਮਧਾਰੀ ਸੰਸਾਰ ਵਿਚ, ਜਿਥੇ ਵੀ ਕਿਤੇ ਨਾਮਧਾਰੀ ਬੈਠੇ ਹਨ, ਆਪਣੇ ਸਤਿਗੁਰੂ ਜੀ ਦਾ ਜਨਮ-ਦਿਨ ਮਨਾਉਣ ਲਈ ਬੜੇ ਬੇਤਾਬ ਹਨ ਤੇ ਸਮਾਗਮ ਕਰਨ ਦੀਆਂ ਤਿਆਰੀਆਂ ਵਿਚ ਰੁੱਝ ਹੋਏ ਹਨ। ਤੇ ਬੜੀ ਧੂਮ-ਧਾਮ ਨਾਲ ਮਨਾਉਣ ਲਈ ਸਰਗਰਮ ਹਨ। ਅਦਾਰਾ 'ਮਾਸਿਕ ਵਰਿਆਮ' ਨੇ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ-ਦਿਨ ਦੇ ਸਬੰਧ ਵਿਚ ਇਕ ਵਿਸ਼ੇਸ਼ ਅੰਕ ਕੱਢ ਕੇ ਆਪਣੇ ਪਾਠਕਾਂ ਨੂੰ ਵਧਾਈਆਂ ਪੇਸ਼ ਕਰਨੀਆਂ ਹਨ।

ਸੋ, ਅੱਸੂ ਦੇ 'ਜਪ ਪ੍ਰਯੋਗ ਮੇਲੇ' ਦੀਆਂ ਅਤੇ ਆ ਰਹੇ ਸਤਿਗੁਰੂ ਜੀ ਦੇ ੯੨ਵੇਂ ਜਨਮ-ਦਿਨ ਦੀਆਂ ਸਭ ਪਾਠਕਾਂ ਤੇ ਸਭ ਸੰਗਤਾਂ ਨੂੰ ਲੱਖ ਲੱਖ ਵਧਾਈਆਂ ਪ੍ਰਵਾਨ ਹੋਵਣ।

ਇਨ੍ਹਾਂ ਦੋਹਾਂ ਵਧਾਈਆਂ ਤੋਂ ਬਾਅਦ ਇਕ ਹੋਰ ਵਧਾਈ ਵੀ ਨਾਲ ਜੁੜ ਜਾਂਦੀ ਹੈ। ਉਹ ਇਹ ਹੈ ਕਿ 'ਮਾਸਿਕ ਵਰਿਆਮ' ਨੇ ਜਗਦੀਸ਼ ਸਿੰਘ ਦੀ ਵਰਿਆਮ ਸਰਪ੍ਰਸਤੀ ਹੇਠ ਲਗਾਤਾਰ ਜਾਰੀ ਰਹਿ ਕੇ, ੩੬ ਸਾਲ ਪੂਰੇ ਕਰ ਲਏ ਹਨ ਤੇ ੩੭ਵੇਂ ਸਾਲ ਵਿਚ ਪ੍ਰਵੇਸ਼ ਕਰ ਲਿਆ ਹੈ। ਵਰਿਆਮ ਨੇ ਆਪਣੇ ੨੫ ਸਾਲ ਪੂਰੇ ਹੋਣ ਤੇ ਇਕ ਵਿਸ਼ੇਸ਼ ਸਮਾਗਮ ਕਰਕੇ 'ਸਿਲਵਰ ਜੁਬਲੀ' ਮਨਾਈ ਸੀ ਤੇ ਇਕ ਵਿਸ਼ੇਸ਼ ਸਿਲਵਰ ਜੁਬਲੀ ਅੰਕ ਕੱਢਿਆ ਸੀ, ਜਿਸਨੂੰ ਬਹੁਤ ਪਸੰਦ ਕੀਤਾ ਗਿਆ। ਉਸ ਤੋਂ ਬਾਅਦ ਸਮੇਂ ਸਮੇਂ ਤੇ ਕਈ ਵਿਸ਼ੇਸ਼ ਅੰਕ ਕੱਢਦਾ ਆ ਰਿਹਾ ਹੈ, ਜਿਸਨੂੰ ਉਸਦੇ ਪਾਠਕਾਂ ਵੱਲੋਂ ਭਰਪੂਰ ਹੁੰਗਾਰਾ ਮਿਲਦਾ ਹੈ। ਇਨਾ ਹੀ ਨਹੀਂ ਵਰਿਆਮ ਦੇ ਨਾਲ ਜੁੜੇ ਕਈ ਸ਼ਰੋਮਣੀ ਸਾਹਿਤਕਾਰ, ਪੱਤਰਕਾਰ ਤੇ ਹੋਰ ਲੇਖਕ ਵੀ ਆਪਣੀਆਂ ਰਚਨਾਵਾਂ ਭੇਜ ਕੇ ਇਸ ਮਾਸਿਕ ਪੱਤਰ ਵਿਚ ਆਪਣਾ ਖੁੱਲ੍ਹ ਕੇ ਯੋਗਦਾਨ ਪਾਉਂਦੇ ਹਨ ਤੇ ਵਰਿਆਮ ਵਿਚ ਛਪੀ ਰਚਨਾ ਵੇਖ ਕੇ ਗਦਗਦ ਹੋ ਉੱਠਦੇ ਹਨ। ਸ. ਤ੍ਰਿਲੋਚਨ ਸਿੰਘ ਐਮ. ਪੀ. ਵਰਗੇ ਸੁਲਝੇ ਹੋਏ ਲੇਖਕ ਵੀ ਇਸ ਨਾਲ ਜੁੜੇ ਹੋਏ ਹਨ, ਜਿਹੜੇ ਕਿ ਏਕਤਾ ਦੀ ਗੱਲ ਲਿਖ ਕੇ ਸਭ ਧਰਮਾਂ ਨੂੰ ਇਕੱਠਾ ਦੇਖਣਾ ਚਾਹੁੰਦੇ ਹਨ। ਇਸ ਤਰ੍ਹਾਂ ਹੀ ਸ. ਵਰਿਆਮ ਸਿੰਘ ਸੰਧੂ ਵਰਗੇ ਉੱਚ ਕੋਟੀ ਦੇ ਲੇਖਕ ਹਨ, ਜੋ ਆਪਣੀਆਂ ਵੱਡ ਮੁਲੀਆਂ ਲਿਖਤਾਂ ਵਰਿਆਮ ਰਾਹੀਂ ਪਾਠਕਾਂ ਦੇ ਰੂ-

ਬ-ਰੂ ਕਰਦੇ ਹਨ ਤੇ ਪਾਠਕ ਆਪਣੇ ਪ੍ਰਸੰਸਾ ਦੇ ਪੱਤਰ ਵਰਿਆਮ ਵਿਚ ਛਪੇ ਪੜ੍ਹ ਕੇ ਖੁਸ਼ ਹੁੰਦੇ ਹਨ। ਅਨੇਕਾਂ ਕਵੀ, ਗ਼ਜ਼ਲਗੋ, ਗੀਤਕਾਰ ਵੀ ਆਪਣੀਆਂ ਰਚਨਾਵਾਂ ਭੇਜ ਕੇ ਛਾਪਣ ਲਈ ਧੰਨਵਾਦ ਕਰਦੇ ਹਨ। ਇੰਦਰਜੀਤ ਹਸਨਪੁਰੀ ਵਰਗੇ ਗੀਤਕਾਰ (ਜੋ ਇਸ ਦੁਨੀਆਂ ਵਿਚ ਨਹੀਂ ਹਨ) ਦੀਆਂ ਰਚਨਾਵਾਂ ਵੀ ਇਸ ਵਿਚ ਛਪਦੀਆਂ ਰਹੀਆਂ ਹਨ, ਜਿਸ ਨੂੰ ਕਾਫੀ ਸਲਾਹਿਆ ਜਾਂਦਾ ਹੈ। ਇਸ ਮਾਸਿਕ ਪੱਤਰ ਵਿਚ ਨਾਮਧਾਰੀ ਲੇਖਕ ਵੀ ਪਿੱਛੇ ਨਹੀਂ ਹਨ। ਨਾਮਧਾਰੀ ਇਤਿਹਾਸ ਤੋਂ ਜਾਣੂੰ ਕਰਵਾਉਣ ਲਈ ਜਸਵਿੰਦਰ ਸਿੰਘ ਹਿਸਟੋਰੀਅਨ, ਸੁਰਿੰਦਰ ਕੌਰ ਖਰਲ, ਕਾਮਰੇਡ ਸੁਵਰਨ ਸਿੰਘ ਵਿਰਕ ਵਰਗੇ ਤੇ ਹੋਰ ਕਈ ਨਾਮਧਾਰੀ ਲੇਖਕ ਹਨ, ਜਿਹੜੇ ਆਮ ਜਨਤਾ ਨੂੰ ਇਸ ਗੱਲ ਤੋਂ ਵਾਕਫ਼ ਕਰਾਉਂਦੇ ਹਨ ਕਿ "ਕਿਵੇਂ ਅੰਗਰੇਜ਼ ਸਰਕਾਰ ਨਾਲ, ਸਤਿਗੁਰੂ ਰਾਮ ਸਿੰਘ ਨੇ ਲੋਹਾ ਲੈ ਕੇ ਕਈ ਸਿੰਘਾਂ ਦੀਆਂ ਕੁਰਬਾਨੀਆਂ ਦੇ ਕੇ ਤੇ ਆਪ ਵਤਨ ਤੋਂ ਨਿਛਾਵਰ ਹੋ ਅੰਗਰੇਜ਼ਾਂ ਨੂੰ ਆਪਣੀ ਧਰਤੀ (ਭਾਰਤ) ਤੋਂ ਚਲੇ ਜਾਣ ਨੂੰ ਕਿਹਾ ਸੀ, ਜਿਸ ਦੀ ਬਦੌਲਤ ਆਖ਼ਰ ਅੰਗਰੇਜ਼ਾਂ ਨੂੰ ਇਥੋਂ ਆਪਣਾ ਰਾਜ ਖਤਮ ਕਰਨਾ ਪਿਆ ਸੀ। ਤੇ ਅੱਜ ਅਸੀਂ ਆਜ਼ਾਦ ਹਾਂ।"

ਇਸ ਮਾਸਿਕ ਪੱਤਰ ਵਿਚ ਪੁਰਾਣੇ ਨਾਮਧਾਰੀ ਲੇਖਕਾਂ (ਜਿਹੜੇ ਇਸ ਦੁਨੀਆਂ ਤੋਂ ਕੂਚ ਕਰ ਗਏ ਹਨ) ਦੀਆਂ ਸ਼ਕਤੀ ਅਤੇ ਭਗਤੀ ਦੀਆਂ ਰਚਨਾਵਾਂ ਵੀ ਛਪਦੀਆਂ ਹਨ, ਜਿਹੜੀਆਂ ਕਿ ਰੌਂਗਟੇ ਖੜ੍ਹੇ ਕਰ ਦਿੰਦੀਆਂ ਹਨ। ਤੇ ਇਤਿਹਾਸ ਅੱਜ ਵੀ ਉਨ੍ਹਾਂ ਦਾ ਗਵਾਹ ਹੈ।

ਅਜੇ ਵੀ ਕਈ ਨਾਮਧਾਰੀ ਪ੍ਰੌੜ੍ਹ ਲੇਖਕ ਆਪਣੀਆਂ ਰਚਨਾਵਾਂ ਲਿਖ ਕੇ ਵਰਿਆਮ ਨੂੰ ਭੇਜਦੇ ਹਨ, ਜਿਹੜੀਆਂ ਕਿ ਦਿਲਚਸਪ ਹੁੰਦੀਆਂ ਹਨ। ਮਾ. ਅਮਰੀਕ ਸਿੰਘ ਤੇ ਸਾਧੂ ਸਿੰਘ ਕਿਸਾਨ ਵਰਗੇ ਪ੍ਰੌੜ੍ਹ ਲੇਖਕ ਆਪਣੀਆਂ ਸਤਿਗੁਰੂ ਪ੍ਰਤਾਪ ਸਿੰਘ ਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬਿਤਾਏ ਪਲਾਂ ਨੂੰ ਲਿਖ ਕੇ ਵਰਿਆਮ ਵਿਚ ਛਪਣ ਲਈ ਭੇਜਦੇ ਹਨ ਤੇ ਪਾਠਕ ਉਨ੍ਹਾਂ ਨੂੰ ਬੜਾ ਪਸੰਦ ਕਰਦੇ ਹਨ। ਇਸ ਕਰਕੇ ਇਹ ਲੇਖਕ ਵੀ ਵਧਾਈ ਦੇ ਪਾਤਰ ਹਨ।

ਸੰਗੀਤ ਪ੍ਰੇਮੀਆਂ ਲਈ ਵੀ ਜਗਦੀਸ਼ ਸਿੰਘ ਵਰਿਆਮ ਵੱਡੇ ਵੱਡੇ ਸੰਗੀਤਕਾਰਾਂ ਨਾਲ ਮੁਲਾਕਾਤਾਂ ਕਰਕੇ ਆਪਣੇ ਵਰਿਆਮ ਵਿਚ ਛਾਪਦੇ ਰਹੇ ਹਨ, ਜਿਹੜੀਆਂ ਕਿ ਬਹੁਤ ਦਿਲਚਸਪ ਹੁੰਦੀਆਂ ਸਨ ਤੇ ਅੱਜ ਵੀ ਇਹ ਸਿਲਸਿਲਾ ਜਾਰੀ ਹੈ। ਪਿੱਛੇ ਜਿਹੇ ਬੰਬਈ ਵਿਚ ਉਸਤਾਦ ਜ਼ਾਕਰ ਹੁਸੈਨ ਦੀ ਦਸਤਾਰਬੰਦੀ ਹੋਈ, ਭਾ ਜੀ ਹੋਰੀਂ ਉਥੋਂ ਬੜੀ ਸੁਆਦਲੀ ਸਮੱਗਰੀ ਲਿਆਏ ਸਨ, ਜੋ ਵਰਿਆਮ ਵਿਚ ਫੋਟੋਆਂ ਸਮੇਤ ਪਾਠਕਾਂ ਦੇ ਰੂ-ਬ-ਰੂ ਕੀਤੀ ਗਈ ਸੀ। ਸਤਿਗੁਰੂ ਜਗਜੀਤ ਸਿੰਘ ਦੀ ਬਨਾਰਸ ਫੇਰੀ ਦੌਰਾਨ ਜਗਦੀਸ਼ ਸਿੰਘ ਹੋਰੀਂ ਵੀ ਨਾਲ ਗਏ ਸਨ, ਉਥੋਂ ਦੀ ਕਿਸਤੀ ਬੇੜਿਆਂ ਵਿਚ ਬੈਠ ਕੇ ਸੰਗੀਤ ਦੀਆਂ ਧੁਨਾਂ ਦੀ ਪੇਸ਼ਕਾਰੀ, ਬੜੇ ਲੰਮੇ ਲੇਖ ਰਾਹੀਂ ਲਿਖ ਕੇ ਪਾਠਕਾਂ ਨੂੰ ਪਰੋਸੀ ਸੀ, ਜੋ ਬਹੁਤ ਹੀ ਮਜ਼ੇਦਾਰ ਸੀ, ਇਸਨੂੰ ਜੋ ਵੀ ਪੜ੍ਹਦਾ ਸੀ ਅਸ਼-ਅਸ਼ ਕਰ ਉੱਠਦਾ ਸੀ।

ਇਸ ਤਰ੍ਹਾਂ ਪੌੜੀ-ਦਰ-ਪੌੜੀ ਚੜ੍ਹਦਾ ਹੋਇਆ 'ਮਾਸਿਕ ਵਰਿਆਮ' ਆਪਣੀ ਬੁਲੰਦੀ ਤੇ ਪਹੁੰਚ ਰਿਹਾ ਹੈ। ਇਸਦਾ ਵੀ ਜਨਮ-ਮਹੀਨਾ ਨਵੰਬਰ ਆ ਰਿਹਾ ਹੈ, ਤੇ ਇਸਨੂੰ ੩੭ਵਾਂ ਸਾਲ ਲੱਗ ਜਾਣਾ ਹੈ। ਸਭ ਪੜ੍ਹਨ ਵਾਲਿਆਂ ਨੂੰ, ਅਤੇ ਇਸਦੇ ਸੰਪਾਦਕ ਜਗਦੀਸ਼ ਸਿੰਘ ਵਰਿਆਮ ਨੂੰ ਹਾਰਦਿਕ ਸ਼ੁਭ-ਕਾਮਨਾਵਾਂ ਅਤੇ ਵਧਾਈਆਂ!

੨੦ ਅਕਤੂਬਰ ਨੂੰ ਦੁਪਹਿਰੇ ਜਿਹੇ ਨਿੰਦਰ ਘੁਗਿਆਣਵੀ ਇਥੇ ਵਰਿਆਮ ਦੇ ਦਫਤਰ ਜਗਦੀਸ਼ ਜੀ ਨੂੰ ਮਿਲਣ ਆਏ, ਨਾਲ ਦੇਸ ਰਾਜ ਕਾਲੀ ਵੀ ਸੀ। "ਅੰਕਲ ਜੀ, ਸਤਿ ਸ੍ਰੀ ਅਕਾਲ!" ਨਾਲ ਮੁਖਾਤਿਬ ਹੋ ਕੇ ਕਹਿਣ ਲੱਗੇ-"ਅੰਕਲ ਜੀ ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਨੇ ਸਾਹਿਤਕਾਰਾਂ ਨੂੰ ਪੁਰਸਕਾਰ ਦੇਣ ਦੀ ਐਲਾਨ ਕਰ ਦਿੱਤਾ ਹੈ...ਸ਼ਾਇਦ ਤੁਹਾਡਾ ਨਾਂਅ ਵੀ ਪਰਪੋਜ਼ ਕਰ ਲਿਆ ਜਾਏ।" (ਨਿੰਦਰ ਵੀ ਸਲਾਹਕਾਰ ਕਮੇਟੀ ਦਾ ਮੈਂਬਰ ਰਿਹਾ ਹੈ) ਕੁਝ ਹੋਰ ਗੱਲਾਂ ਕਰਕੇ ਉਹ ਚਲੇ ਗਏ। ਦੂਜੇ ਦਿਨ ਘਰ ਬੈੱਡ ਤੇ ਬੀਮਾਰ ਲੰਮਾ ਪਿਆ ਟੈਲੀ ਵੇਖ ਰਿਹਾ ਸੀ...ਪੰਜਾਬੀ ਚੈਨਲ ਤੇ ਸਨਮਾਨ ਦੇਣ ਦੀ ਇਹ ਖ਼ਬਰ ਸੱਚੀ ਹੋਣ ਲੱਗ ਪਈ, ਸਕਰੀਨ ਤੇ ਕੈਪਸ਼ਨ ਲਿਖੀ ਆ ਰਹੀ ਸੀ। ਸਨਮਾਨ ਪ੍ਰਾਪਤ ਕਰਨ ਵਾਲਿਆਂ ਦੇ ਨਾਵਾਂ ਦੀ ਸੂਚੀ ਵਿਚ ਜਗਦੀਸ਼ ਸਿੰਘ ਵਰਿਆਮ ਦਾ ਨਾਂਅ ਵੀ ਆਉਣ ਲੱਗ ਪਿਆ ਸੀ। ਜਿਉਂ ਹੀ ਮੈਂ ਉਨ੍ਹਾਂ ਦਾ ਨਾਂਅ ਪੜ੍ਹਿਆ, ਖੁਸ਼ੀ ਵਿਚ ਉੱਠ ਕੇ ਬੈਠ ਗਿਆ। ਚਾਰ ਕੁ ਵਜੇ ਨਾਲ ਇਥੋਂ ਦਫਤਰੋਂ ਟੈਲੀਫੂਨ ਖੜਕ ਗਿਆ। ਮੈਂ ਸੋਚਿਆ ਜ਼ਰੂਰ ਹੀ ਭਾ ਜੀ ਹੋਰਾਂ ਦਾ ਹੋਏਗਾ। ਅੰਦਾਜ਼ਾ ਠੀਕ ਨਿਕਲਿਆ। ਭਾਜੀ ਹੋਰੀਂ ਕਹਿਣ ਲੱਗੇ-ਤੈਨੂੰ ਇਕ ਖੁਸ਼ਖਬਰੀ ਸੁਣਾਉਣੀ ਹੈ...ਮੇਰਾ ਨਾਂਅ ਵੀ ਪੁਰਸਕਾਰ ਲੈਣ ਵਾਲਿਆਂ ਵਿਚ ਆ ਗਿਆ ਹੈ। ਮੈਂ ਨਾਲ ਹੀ ਵਧਾਈਆਂ ਦੇ ਕੇ ਖੁਸ਼ੀ ਦਾ ਇਜ਼ਹਾਰ ਕਰ ਦਿੱਤਾ ਤੇ ਨਾਲ ਹਾਮੀ ਭਰ ਦਿੱਤੀ ਕਿ ਮੈਂ ਹੁਣੇ ਹੀ ਟੈਲੀ ਤੇ ਤੁਹਾਡਾ ਨਾਮ ਪੜ੍ਹਿਆ ਹੈ, ਬਹੁਤ ਸਾਰੀਆਂ ਵਧਾਈਆਂ। ਦੂਜੇ ਦਿਨ ਕੰਮ ਤੇ ਆਇਆ...ਟੈਲੀਫੋਨਾਂ ਦਾ ਵਾਰ ਨਹੀਂ ਸੀ ਆ ਰਿਹਾ। ਅਖ਼ਬਾਰਾਂ ਵਿਚ ਵੀ ਖ਼ਬਰਾਂ ਤਸਵੀਰਾਂ ਛੱਪ ਚੁੱਕੀਆਂ ਸਨ। ਵਧਾਈਆਂ ਵਾਲੇ ਮੈਥੋਂ ਪੁੱਛ ਕੇ ਘਰ ਵਧਾਈਆਂ ਦਈ ਜਾਣ। ਇਸ ਤਰ੍ਹਾਂ ਘਰ ਵਧਾਈ ਸੰਦੇਸ਼ਾਂ ਦਾ ਤਾਂਤਾ ਲੱਗ ਗਿਆ। ਭਾਅ ਜੀ ਦੇ ਦਫਤਰ ਆਉਣ ਤਕ ਸਭ ਦੇ ਨਾਂਅ ਲਿਖ ਕੇ ਰੱਖੇ ਹੋਏ ਸਨ, ਸਭ ਨੂੰ ਉਨ੍ਹਾਂ ਖੁਸ਼ੀ ਖੁਸ਼ੀ ਪੜ੍ਹਿਆ। "ਜਾਹ, ਜਾ ਕੇ ਮਠਿਆਈ ਘਰੋਂ ਫੜ ਲਿਆ। ਜੋ ਵੀ ਆਵੇ, ਵਧਾਈ ਦੇ ਕੇ ਮਠਿਆਈ ਖਾਵੇ!" ਇਹ ਇਕ ਅਵੱਲੀ ਖੁਸ਼ੀ ਪ੍ਰਾਪਤ ਹੋਈ ਸੀ।

ਜਲੰਧਰ ਪੰਜਾਬੀ ਸਾਹਿਤਕਾਰਾਂ ਦਾ ਗੜ੍ਹ ਹੈ, ਕਿਉਂਕਿ ਇਥੇ ਅਖ਼ਬਾਰਾਂ ਛਪਦੀਆਂ ਹਨ ਅਤੇ ਟੈਲੀਵੀਜਨ ਪ੍ਰੋਗਰਾਮ ਕਾਸਟ ਹੁੰਦਾ ਹੈ ਤੇ ਰੇਡੀਓ ਸਟੇਸ਼ਨ ਜਲੰਧਰ ਵੀ ਹੈ। ਇਥੇ ਮੀਡੀਆ ਦਾ ਬਹੁਤ ਜ਼ੋਰ ਹੈ।... ਤੇ ਜਗਦੀਸ਼ ਸਿੰਘ ਵਰਿਆਮ ਪੰਜਾਬੀ ਲੇਖਕ ਸਭਾ ਜਲੰਧਰ ਦਾ ਪ੍ਰਧਾਨ ਹੈ ਅਤੇ ਕੀ ਸਾਹਿਤਕਾਰ, ਕੀ ਕਲਾਕਾਰ, ਕੀ ਗਵੱਈਏ, ਕੀ ਪੱਤਰਕਾਰ ਸਭ ਇਸ ਸਭਾ ਦੇ ਮੈਂਬਰ ਹਨ ਤੇ ਗਾਹੇ-ਬਗਾਹੇ ਇਥੇ ਵਰਿਆਮ ਦੇ ਦਫਤਰ ਆਉਂਦੇ ਰਹਿੰਦੇ ਹਨ। ਇਹ ਸਭ ਦੀ ਪਛਾਣ ਹਨ।

ਸਾਹਿਤਕਾਰ ਬਣਨਾ ਕੋਈ ਸੁਖਾਲੀ ਗੱਲ ਨਹੀਂ। ਇਸ ਵਾਸਤੇ



ਵੀ ਲਗਨ ਅਤੇ ਸਖਤ ਮਿਹਨਤ ਕਰਨੀ ਪੈਂਦੀ ਹੈ, ਅਤੇ ਇਸ ਤੋਂ ਅੱਗੇ ਕੋਈ ਮਾਸਿਕ ਪੱਤ੍ਰਿਕਾ ਕੱਢਣਾ ਕਿਸੇ ਆਮ ਸਾਹਿਤਕਾਰ ਦਾ ਕੰਮ ਨਹੀਂ। ਕਈ ਸਾਹਿਤਕਾਰਾਂ ਨੇ ਪਰਚੇ ਛਾਪਣੇ ਸ਼ੁਰੂ ਕੀਤੇ, ਪਰ ਇਕ-ਦੋ ਅੰਕ ਕੱਢ ਕੇ ਹੀ ਉਨ੍ਹਾਂ ਦੀ ਫੂਕ ਨਿਕਲ ਜਾਂਦੀ ਰਹੀ ਹੈ। ਤਕੜੇ ਦਿਲ ਵਾਲਾ ਹੀ ਪਰਚੇ ਨੂੰ ਜਾਰੀ ਰੱਖ ਸਕਦਾ ਹੈ। ਉਨ੍ਹਾਂ ਦਿਲ ਰੱਖਣ ਵਾਲਿਆਂ ਵਿਚ ਇਕ 'ਜਗਦੀਸ਼ ਸਿੰਘ ਵਰਿਆਮ' ਵੀ ਹੈ, ਜਿਹੜਾ ਸੰਨ ੧੯੭੫ ਤੋਂ ਲਗਾਤਾਰ "ਵਰਿਆਮ" ਮੈਗਜ਼ੀਨ ਕੱਢਦਾ ਆ ਰਿਹਾ ਹੈ। ੩੬ ਸਾਲ ਦਾ ਅਰਸਾ ਥੋੜ੍ਹਾ ਨਹੀਂ ਹੁੰਦਾ, ਪਾਠਕਾਂ ਦੇ ਦਰ ਤੇ ਹਰ ਮਹੀਨੇ ਦੀ ਪਹਿਲੀ ਤਰੀਕ ਨੂੰ ਵਰਿਆਮ ਪਹੁੰਚ ਜਾਂਦਾ ਹੈ। ਇਸੇ ਲੰਮੇ ਸਮੇਂ ਦੇ ਦੌਰਾਨ ਵਰਿਆਮ ਜੀ ਨੂੰ ਅਨੇਕਾਂ ਜਥੇਬੰਦੀਆਂ ਨੇ ਸਨਮਾਨਤ ਕੀਤਾ ਹੈ। ਤੇ ਸਨਮਾਨ ਚਿੰਨ੍ਹ ਉਨ੍ਹਾਂ ਦੇ ਘਰ ਤੇ ਪ੍ਰੈਸ ਦਫਤਰ ਦਾ ਸ਼ਿੰਗਾਰ ਬਣੇ ਹੋਏ ਹਨ। ਵਿਸ਼ਵ ਪੰਜਾਬੀ ਕਾਨਫਰੰਸਾਂ ਵਿਚ ਵੀ ਜਗਦੀਸ਼ ਸਿੰਘ ਅਮਰੀਕਾ, ਥਾਈਲੈਂਡ ਜਾ ਚੁੱਕੇ ਹਨ। ਤੇ ਉਥੋਂ ਦੀ ਫੇਰੀ ਦੀ ਰਿਪੋਰਟ ਵਰਿਆਮ ਵਿਚ ਫੋਟੋਆਂ ਸਮੇਤ ਛਾਪ ਚੁੱਕੇ ਹਨ। ਇੰਨਾ ਹੀ ਨਹੀਂ, ਉਹ ਆਪਣੇ ਗੁਰੂ ਜੀ, ਸਤਿਗੁਰੂ ਜਗਜੀਤ ਸਿੰਘ ਜੀ ਨਾਲ ਅਫਰੀਕਾ, ਇੰਗਲੈਂਡ, ਅਰਬ ਦੇਸ਼ਾਂ ਵਿਚ ਵੀ ਜਾ ਚੁੱਕੇ ਹਨ। ਸੋਵੀਅਤ ਰੂਸ ਦੀ ਯਾਤਰਾ, ਉਨ੍ਹਾਂ ਦੀ ਅਹਿਮ ਯਾਤਰਾ ਹੈ। ਅਹਿਮ ਸ਼ਖਸੀਅਤਾਂ ਨਾਲ ਮੁਲਾਕਾਤਾਂ ਅਤੇ ਫੋਟੋਆਂ ਖਿਚਵਾਉਣਾ ਵੀ ਕਿਸੇ ਐਰੇ-ਗੈਰੇ ਦਾ ਕੰਮ ਨਹੀਂ। ਸਿਆਸੀ ਨੇਤਾਵਾਂ ਤੇ ਧਾਰਮਿਕ ਨੇਤਾਵਾਂ ਨਾਲ ਫੋਟੋਆਂ (ਜਿਹੜੀਆਂ ਵਰਿਆਮ ਦੇ ਦਫਤਰ ਵਿਚ ਮੌਜੂਦ ਹਨ) ਇਸ ਗੱਲ ਦਾ ਸਬੂਤ ਹਨ ਕਿ ਵਰਿਆਮ ਜੀ ਬੜੇ ਵੱਡੇ ਸੂਝਵਾਨ ਹਨ। ਸਾਹਿਤਕਾਰਾਂ ਨਾਲ ਉਨ੍ਹਾਂ ਦੀਆਂ ਮਿਲਣੀਆਂ ਆਮ ਹੁੰਦੀਆਂ ਰਹਿੰਦੀਆਂ ਹਨ। ਕੋਈ ਗੋਸ਼ਟੀ ਕਰਨੀ ਹੋਵੇ, ਕੋਈ ਨਵੀਂ ਕਿਤਾਬ ਰੀਲੀਜ਼ ਕਰਨੀ ਹੋਵੇ, ਜਾਂ ਕੋਈ ਸਾਹਿਤਕ ਮੀਟਿੰਗ ਕਰਨੀ ਹੋਵੇ, ਉਨ੍ਹਾਂ ਤੋਂ ਬਗੈਰ ਅਧੂਰੀ ਸਮਝੀ ਜਾਂਦੀ ਹੈ। ਜਲੰਧਰ ਦੇ ਵੱਡੇ ਵੱਡੇ ਅਖਬਾਰ-ਨਵੀਸ ਜਗਦੀਸ਼ ਸਿੰਘ ਨੂੰ ਆਪਣੀ ਜਿੰਦ-ਜਾਨ ਸਮਝਦੇ ਹਨ, ਤੇ ਆਪਣੇ ਦੋਸਤਾਂ ਵਿਚੋਂ ਇਕ ਸਮਝਦੇ ਹਨ।

ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਅਜ਼ਾਦੀ-ਘੁਲਾਟੀਆਂ ਦਾ ਕੇਂਦਰ ਹੈ, ਵਰਿਆਮ ਦੀਆਂ ਹਰ ਇਕ ਨਾਲ ਸਾਂਝਾ ਹਨ। ਹਰ ਸਿਆਸੀ ਆਗੂ, ਚਾਹੇ ਉਹ ਕਿਸੇ ਵੀ ਪਾਰਟੀ ਨਾਲ ਸਬੰਧ ਰੱਖਦਾ ਹੋਵੇ, ਵਰਿਆਮ ਜੀ ਦਾ ਮਿੱਤਰ-ਪਿਆਰਾ ਹੈ। ਉਸ ਦੀ ਮਿੱਠੀ ਬੋਲੀ ਤੇ ਬੋਲਣ ਦਾ ਅੰਦਾਜ਼ ਸਭ ਨੂੰ ਕੀਲ ਕੇ ਰੱਖ ਦਿੰਦਾ ਹੈ। ਤਦੇ ਤਾਂ ਉਹ ਸਭ ਦਾ ਹਰਮਨ-ਪਿਆਰਾ ਹੈ ਤੇ ਆਪਣੀ ਨਾਮਧਾਰੀ ਦਸਤਾਰ ਵਾਲਾ ਇਕੋ-ਇਕ ਸ਼ਖਸ ਲੇਖਕ ਸਭਾ ਦਾ ਪ੍ਰਧਾਨ ਹੈ।

ਜਗਦੀਸ਼ ਸਿੰਘ ਵਰਿਆਮ ਨੇ ਪਾਕਿਸਤਾਨ ਤੋਂ ਉੱਜੜ ਕੇ ਆਉਣ ਦੀ ਕਹਾਣੀ ਆਪਣੀ ਕਿਤਾਬ "ਖਿਲਰੇ ਪੱਤਰੇ" ਵਿਚ ਦਰਦਨਾਕ ਤਰੀਕੇ ਨਾਲ ਪੇਸ਼ ਕੀਤੀ ਹੈ। ਜਿਸ ਨੇ ਵੀ ਉਹ ਕਿਤਾਬ ਪੜ੍ਹੀ, ਜਗਦੀਸ਼ ਦੀ ਬੜੀ ਪ੍ਰਸੰਸਾ ਕੀਤੀ। ਮੈਨੂੰ ਵੀ ਉਸ ਕਿਤਾਬ ਦੀ ਸਭ ਤੋਂ ਹੈਰਾਨੀ ਵਾਲੀ ਗੱਲ ਇਹ ਲੱਗੀ ਕਿ-"ਜਦ ਉਹ ਇਧਰ ਨੂੰ, ਆਪਣੇ ਬਾਪ ਦੇ ਨਾਲ ਸਾਈਕਲ ਉੱਤੇ ਸਮਾਨ ਲੱਦ ਕੇ ਆ ਰਹੇ ਸਨ ਤਾਂ ਬਾਪ ਕੋਲੋਂ ਸਾਈਕਲ ਨਹੀਂ ਸੀ। ਖਿੱਚਿਆ ਜਾ ਰਿਹਾ ਤੇ ਮਾਤਾ ਜੀ ਕੋਲ ਜਗਦੀਸ਼ ਦੀ ਛੋਟੀ ਭੈਣ (ਜੋ ਕਿ ਹਾਲੇ ਕੁਝ ਕੁ ਦਿਨਾਂ ਦੀ ਹੀ ਸੀ) ਚੁੱਕੀ ਨਾ ਜਾਵੇ ਤੇ ਉਸ ਨੂੰ ਭਾਰ ਜਿਹਾ ਲੱਗੇ ਤੇ ਉਹ ਦੂਰ-ਬਹੁਤ ਪਿੱਛੇ ਰਹਿ ਜਾਇਆ ਕਰੇ। ਉਸ ਨੂੰ ਫੇਰ ਨਾਲ ਮਿਲਾਉਣਾ ਪਿਆ ਕਰੇ। ਇਕ ਵਾਰ ਉਹ ਬਹੁਤ ਹੀ ਪਿੱਛੇ ਰਹਿ ਗਈ। ਬਾਪੂ ਜੀ ਨੂੰ ਬਹੁਤ ਖਿੱਝ ਆਈ। ਜਦ ਮਾਤਾ ਹੌਲੀ ਹੌਲੀ ਨਾਲ ਰਲੀ ਤਾਂ ਬਾਪੂ ਉਸ ਨੂੰ ਗੁੱਸੇ ਹੋ ਕੇ ਕਹਿਣ ਲੱਗਾ-"ਸੁੱਟ ਖਾਂ ਏਸ ਨੂੰ, ਜੇ ਬਹੁਤ ਭਾਰੀ ਲੱਗਦੀ ਐ ਤਾਂ...ਆਪਾਂ ਕੀ ਕਰਨੀ ਐ...ਹੋਰ ਲੋਕ ਵੀ ਤਾਂ ਆਪਣੇ ਨਿਆਣਿਆਂ ਨੂੰ ਸੁੱਟ ਈ ਚੱਲੇ ਆ। ਮਾਤਾ ਕਹਿੰਦੀ ਹੈ-ਭਾਵੇਂ ਕੁਝ ਵੀ ਹੋਵੇ ਮੈਂ ਆਪਣੀ ਮਾਸੂਮ ਜਿਹੀ ਬਾਲੜੀ ਨੂੰ ਇਵੇਂ ਨਹੀਂ ਸੁੱਟ ਕੇ ਜਾ ਸਕਦੀ। ਤੇ ਮਾਤਾ ਨੇ ਘੁੱਟ ਕੇ ਆਪਣੀ ਬੱਚੀ ਨੂੰ ਗਲ਼ ਨਾਲ ਲਾ ਲਿਆ ਸੀ।" ਸੋ ਇਹ ਦਰਦਨਾਕ ਸੀਨ ਅਜੇ ਵੀ ਮੇਰੇ ਦਿਮਾਗ ਵਿਚ ਵਸਿਆ ਰਹਿੰਦਾ ਹੈ। ਤੇ ਜਦੋਂ ਜੀ ਕਰੇ, ਇਹ ਚੈਪਟਰ ਪੜ੍ਹ ਲੈਂਦਾ ਹਾਂ।

ਇਕ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਜਗਦੀਸ਼ ਸਿੰਘ ਵਰਿਆਮ ਦਾ ਅੰਮ੍ਰਿਤਸਰ ਦਰਬਾਰ ਸਾਹਿਬ ਵਿਖੇ ਸਨਮਾਨ ਕੀਤਾ ਗਿਆ ਤੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਉਨ੍ਹਾਂ ਨੂੰ ਸਨਮਾਨ ਦੇ ਕੇ ਨਿਵਾਜਿਆ ਸੀ। ਏਸੇ ਤਰ੍ਹਾਂ ਕਈ ਹੋਰ ਸਨਮਾਨ ਵੱਖ ਵੱਖ ਜਥੇਬੰਦੀਆਂ ਵਲੋਂ ਵੀ ਦਿੱਤੇ ਗਏ।

...ਤੇ ਅੱਜ ਕਿੰਨੇ ਮਾਣ ਵਾਲੀ ਗੱਲ ਹੈ ਕਿ ਪੰਜਾਬ ਸਰਕਾਰ ਦੇ ਭਾਸ਼ਾ ਵਿਭਾਗ ਵਲੋਂ 'ਸ਼ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ' ਦਾ ਐਵਾਰਡ ਜਗਦੀਸ਼ ਸਿੰਘ ਵਰਿਆਮ ਨੂੰ ਮਿਲ ਰਿਹਾ ਹੈ। ਇਹ ਸਨਮਾਨ ਵਰਿਆਮ ਜੀ ਦੀ ਸਾਹਿਤਕ ਖੇਤਰ ਵਿਚ ਬਹੁਤ ਵੱਡੀ ਪ੍ਰਾਪਤੀ ਹੈ। ਇਸ ਪ੍ਰਾਪਤੀ ਦੇ ਉਹ ਹੱਕਦਾਰ ਵੀ ਹਨ।

ਮੇਰੀ ਵੀ ਇਹੋ ਖਾਹਿਸ਼ ਹੈ ਕਿ ਜਗਦੀਸ਼ ਸਿੰਘ ਵਰਿਆਮ ਇਸੇ ਤਰ੍ਹਾਂ ਸੇਵਾ ਕਰਦੇ ਰਹਿਣ ਤੇ ਉਨ੍ਹਾਂ ਦੀ ਲੇਖਕ ਬਰਾਦਰੀ ਹੋਰ ਵਧੇ ਫੁੱਲੇ।

*ਪਿੰਡ ਤੇ ਡਾਕਖਾਨਾ ਮਾਧੋਪੁਰ,*
*ਤਹਿਸੀਲ ਫਗਵਾੜਾ,*
*ਜ਼ਿਲ੍ਹਾ ਕਪੂਰਥਲਾ।*

# ਖ਼ਬਰਨਾਮਾ



## 'ਪੰਜਾਬੀ ਮਾਧਿਅਮ' ਰਾਹੀਂ ਆਈ. ਏ. ਐੱਸ ਬਣਨ 'ਤੇ 'ਵਰਿੰਦਰ ਸ਼ਰਮਾ' ਸਨਮਾਨਤ



ਯਾਦਗਾਰੀ ਪਲ : ਬੀਬੀ ਜਸਪਾਲ ਕੌਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਸਨਮਾਨ ਪ੍ਰਾਪਤ ਕਰਦੇ ਹੋਏ

ਨਵੀਂ ਦਿੱਲੀ-ਪਹਿਲੀ ਵਾਰੀ ਭਾਰਤੀ ਪ੍ਰਸ਼ਾਸਨਿਕ ਪ੍ਰੀਖਿਆ ਪੰਜਾਬੀ ਮਾਧਿਅਮ ਨਾਲ ਪਾਸ ਕਰਕੇ ਵਰਿੰਦਰ ਸ਼ਰਮਾ ਨੇ ਇਤਿਹਾਸ ਵਿਚ ਜਿਹੜੀ ਮਿਸਾਲ ਕਾਇਮ ਕੀਤੀ ਹੈ ਉਸ ਦੇ ਪੰਜਾਬੀ ਮਾਂ ਬੋਲੀ ਪ੍ਰਤੀ ਪਿਆਰ ਨੂੰ ਵੇਖਦੇ ਹੋਏ ਸਰਦਾਰਨੀ ਜਸਪਾਲ ਕੌਰ ਟਰੱਸਟ ਦਿੱਲੀ (ਰਜਿ.) ਵੱਲੋਂ ਬੀਤੇ ਦਿਨੀਂ ਪੰਜਾਬੀ ਭਵਨ ਦੇ ਕਾਨਫਰੰਸ ਹਾਲ ਵਿਚ ਵਿਸ਼ੇਸ਼ ਤੌਰ ਤੇ ਸਨਮਾਨ ਕੀਤਾ ਗਿਆ। ਇਸ ਮੌਕੇ ਤੇ ਦਿੱਲੀ ਪੁਲਿਸ ਦੇ ਜਾਇੰਟ ਕਮਿਸ਼ਨਰ ਤਜਿੰਦਰ ਸਿੰਘ ਲੂਥਰਾ ਨੇ ਮੁੱਖ ਮਹਿਮਾਨ ਵਜੋਂ ਤੇ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਦੇ ਸਾਬਕਾ ਡਾਇਰੈਕਟਰ ਸੀ. ਆਰ. ਮੋਦਗਿੱਲ ਨੇ ਹਾਜ਼ਰੀਆਂ ਭਰੀਆਂ। ਸੰਸਥਾ ਦੇ ਸਰਪ੍ਰਸੱਤ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਮੈਂਬਰ ਹਰਵਿੰਦਰ ਸਿੰਘ ਹੰਸਪਾਲ, ਟਰੱਸਟ ਦੇ ਚੇਅਰਮੈਨ ਤੇਜਵੰਤ ਸਿੰਘ ਸੱਗੂ, ਜਨਰਲ ਸਕੱਤਰ ਗੁਰਭੇਜ ਸਿੰਘ ਗੁਰਾਇਆ ਨੇ ਮੁੱਖ ਮਹਿਮਾਨ ਤੇ ਹੋਰ ਮਹਿਮਾਨਾਂ ਨੂੰ ਫੁੱਲਾਂ ਦੇ ਗੁਲਦਸਤੇ ਭੇਂਟ ਕਰਦੇ ਹੋਏ ਜੀ ਆਇਆ ਆਖਿਆ। ਇਸ ਮੌਕੇ ਤੇ ਪੰਜਾਬੀ ਸਾਹਿਤ ਜਗਤ ਦੇ ਪੰਜ ਸਿਰਮੌਰ ਲੇਖਕਾਂ ਵਲੋਂ ਮੁੱਖ ਮਹਿਮਾਨ ਦਾ ਸੁਆਗਤ ਕੀਤਾ ਗਿਆ। ਸੁਆਗਤੀ ਭਾਸ਼ਣ ਵਿਚ ਤੇਜਵੰਤ ਸਿੰਘ ਸੱਗੂ ਨੇ ਸਾਰਿਆਂ ਨੂੰ ਜੀ ਆਇਆ ਕਹਿੰਦੇ ਹੋਏ ਸਭ ਦਾ ਸੁਆਗਤ ਕੀਤਾ। ਪ੍ਰੋ. ਰਣਜੀਤ ਸਿੰਘ ਨੇ ਟਰੱਸਟ ਦੀ ਹੋਂਦ ਬਾਰੇ ਜਾਣਕਾਰੀ ਦਿੱਤੀ। ਸੀ. ਆਰ. ਮੋਦਗਿੱਲ ਨੇ ਪੰਜਾਬੀ ਭਾਸ਼ਾ ਦੀ ਸਮੱਸਿਆਵਾਂ ਤੇ ਪ੍ਰਚਾਰ ਬਾਰੇ ਵਿਸਤਾਰ ਸਹਿਤ ਜਾਣਕਾਰੀ ਦਿੱਤੀ ਤੇ ਲੋਕਾਂ ਨੂੰ ਵੱਧ ਤੋਂ ਵੱਧ ਪੰਜਾਬੀ ਭਾਸ਼ਾ ਨਾਲ ਜੁੜਣ ਦੀ ਅਪੀਲ ਕੀਤੀ। ਸਮਰਾਲੇ ਤੋਂ ਆਏ ਐਡਵੋਕੇਟ ਦਲਜੀਤ ਸਿੰਘ ਸ਼ਾਹੀ ਨੇ ਪ੍ਰੋਗਰਾਮ ਦੀ ਵਿਸ਼ੇਸ਼ ਖਿੱਚ ਵਰਿੰਦਰ ਸ਼ਰਮਾ ਬਾਰੇ ਜਾਣਕਾਰੀ ਦਿੰਦੇ





ਹੋਏ ਦੱਸਿਆ ਕਿ ਕਿਸ ਤਰ੍ਹਾਂ ਉਹਨਾਂ ਨੇ ਨਿੱਕੇ ਜਿਹੇ ਪਿੰਡ ਤੋਂ ਉੱਠ ਕੇ ਪੰਜਾਬੀ ਬੋਲੀ ਨੂੰ ਅਪਨਾਉਂਦੇ ਹੋਏ ਇਸ ਵਿਚ ਸਫ਼ਲਤਾ ਹਾਸਲ ਕੀਤੀ ਹੈ। ਉਹ ਆਪਣੇ ਆਪ ਵਿਚ ਕਾਬਲੇ ਤਾਰੀਫ ਹੈ। ਮੁੱਖ ਮਹਿਮਾਨ ਅਤੇ ਟਰੱਸਟ ਦੇ ਅਹੁਦੇਦਾਰਾਂ ਵੱਲੋਂ ਵਰਿੰਦਰ ਸ਼ਰਮਾ ਦੀ ਇਸ ਸਫ਼ਲਤਾ ਨੂੰ ਵੇਖਦੇ ਹੋਏ ਦੁਸ਼ਾਲਾ, ਯਾਦਗਾਰੀ ਚਿੰਨ੍ਹ, ਟਰੱਸਟ ਦੀ ਪ੍ਰਕਾਸ਼ਨਾਵਾਂ ਦਾ ਸੈੱਟ ਅਤੇ ਵਿਸ਼ੇਸ਼ ਗਿਫ਼ਟ ਦਿੰਦੇ ਹੋਏ ਤਾੜੀਆਂ ਦੀ ਗੂੰਜ ਵਿਚ ਸੁਆਗਤ ਕੀਤਾ। ਪ੍ਰੋਗਰਾਮ ਵਿਚ ਦਿੱਲੀ ਅੰਦਰ ਵਿਦਿਆਰਥੀਆਂ ਅਤੇ ਪੰਜਾਬੀ ਅਧਿਆਪਕਾਂ ਦੀ ਪੱਧਰ ਤੇ ਕੰਮ ਕਰ ਰਹੀ ਸੰਸਥਾ ਪੰਜਾਬੀ ਹੈਲਪ ਲਾਈਨ ਦੇ ਅਹੁਦੇਦਾਰਾਂ ਪ੍ਰਕਾਸ਼ ਸਿੰਘ ਗਿੱਲ, ਜਸਵਿੰਦਰ ਕੌਰ, ਕੁਲਦੀਪ ਸਿੰਘ, ਮਹਿੰਦਰ ਮੁੰਜਾਲ ਅਤੇ ਡਾ. ਪ੍ਰਿਥਵੀਰਾਜ ਥਾਪਰ ਵੱਲੋਂ ਸੰਸਥਾ ਦਾ ਯਾਦਗਾਰੀ ਚਿੰਨ੍ਹ, ਦੁਸ਼ਾਲਾ ਅਤੇ ਗਿਫ਼ਟ ਭੇਂਟ ਕਰਦੇ ਹੋਏ ਸਨਮਾਨ ਕੀਤਾ। ਵਰਿੰਦਰ ਸ਼ਰਮਾ ਨੇ ਦਿੱਲੀ ਦੇ ਪੰਜਾਬੀ ਪ੍ਰੇਮੀਆਂ ਦੇ ਅਥਾਹ ਗਿਣਤੀ ਵਿਚ ਹਾਜ਼ਰੀਆਂ ਭਰਦੇ ਇਕੱਠ ਨੂੰ ਸੰਬੋਧਨ ਕਰਦੇ ਹੋਏ ਆਪਣੇ ਇਸ ਸਨਮਾਨ ਪ੍ਰਤੀ ਧੰਨਵਾਦ ਕੀਤਾ ਤੇ ਇਹ ਦੱਸਿਆ ਕਿ ਭਾਵੇਂ ਸ਼ੁਰੂਆਤੀ ਸਮੇਂ ਦੌਰਾਨ ਉਹਨਾਂ ਨੂੰ ਪੰਜਾਬੀ ਮਾਧਿਅਮ ਦੀ ਚੋਣ ਦੌਰਾਨ ਕਈ ਮੁਸ਼ਕਲਾਂ ਦਾ ਸਾਮਨਾ ਕਰਨਾ ਪਿਆ ਪਰ ਆਪਣੀ ਦ੍ਰਿੜ੍ਹ ਇੱਛਾ ਰਾਹੀਂ ਉਸ ਨੇ ਇਸ ਪ੍ਰੀਖਿਆ ਵਿਚ ਸਫ਼ਲਤਾ ਹਾਸਲ ਕਰ ਲਈ। ਭਾਵੇਂ ਉਹਨਾਂ ਦੇ ਕੋਲ ਬਹੁਤੀ ਪੁਸਤਕਾਂ ਇਂਗਲੀਸ਼ ਮਾਧਿਅਮ ਦੀਆਂ ਸਨ ਪਰ ਫੇਰ ਵੀ ਉਹਨਾਂ ਨੇ ਇਹਨਾਂ ਪੁਸਤਕਾਂ ਤੋਂ ਉਲਥਾ ਕਰਕੇ ਆਪਣੀ ਪੰਜਾਬੀ ਸ਼ਬਦਾਵਲੀ ਤਿਆਰ ਕਰਨ ਵੱਲ ਜ਼ੋਰ ਦਿੱਤਾ। ਸ਼ਰਮਾ ਹੋਰਾਂ ਅਨੁਸਾਰ ਜੇਕਰ ਅਗਾਂਹ ਵੀ ਕੋਈ ਸਿਵਿਲ ਪ੍ਰੀਖਿਆ ਵਾਲੇ ਪਾਸੇ ਆਉਣਾ ਚਾਹੁੰਦਾ ਹੈ ਤਾਂ ਉਸ ਨੂੰ ਆਪਣੇ ਵਿਸ਼ੇ ਦੀ ਚੋਣ ਕਰਨ ਵੱਲ ਵਿਸ਼ੇਸ਼ ਧਿਆਨ ਦੇਣਾ ਪਵੇਗਾ। ਇਸ ਦੇ ਨਾਲ ਹੀ ਪੰਜਾਬੀ ਭਾਸ਼ਾ ਵਿਚ ਮਿਆਰੀ





ਪੁਸਤਕਾਂ ਮੌਜੂਦ ਹਨ ਖਾਸ ਤੌਰ ਤੇ ਪੰਜਾਬ ਸਕੂਲ ਸਿੱਖਿਆ ਬੋਰਡ ਦੀਆਂ ਅੱਠਵੀਂ ਜਮਾਤ ਦੀਆਂ ਪੁਸਤਕਾਂ ਨਾਲ ਬਹੁਤ ਸਹਾਇਤਾ ਮਿਲ ਸਕਦੀ ਹੈ। ਪ੍ਰੋਗਰਾਮ ਵਿਚ ਚਰਨਜੀਤ ਸਿੰਘ ਚੰਨ, ਗੁਰਬਚਨ ਭੁੱਲਰ, ਜਸਵੰਤ ਸਿੰਘ ਸੇਖਵਾ, ਐੱਨ. ਆਰ. ਗੋਇਲ, ਡਾ. ਅਰੁਣ ਗੋਇਲ, ਜਗਦੀਸ਼ ਕੌਸ਼ਲ, ਬਲਕਾਰ ਸਿੰਘ, ਰਜਨੀਸ਼ ਕੌਰ, ਜਗਦੀਸ਼ ਸਿੰਘ ਵਰਿਆਮ, ਸਾਧੂ ਸਿੰਘ ਕਿਸਾਨ, ਮਾਸਟਰ ਅਮਰੀਕ ਸਿੰਘ, ਇੰਜੀਨੀਅਰ ਸੁਨੀਲ ਜੈਨ, ਅਸ਼ੋਕ ਖਾਰ, ਰੋਹਿਤ ਜੈਨ, ਕਮਲਜੀਤ ਸਿੰਘ, ਸੁਰਜੀਤ ਸਿੰਘ, ਤਾਰਾ ਸਿੰਘ ਅਨਜਾਣ, ਸੁਰਜੀਤ ਸਿੰਘ ਆਰਟਿਸਟ, ਮਹਿੰਦਰ ਸਿੰਘ ਭੁੱਲਰ ਅਤੇ ਅਨੇਕਾਂ ਪਤਵੰਤੇ ਸੱਜਣ ਹਾਜ਼ਰ ਸਨ।

# ਇਕ ਸਦੀ ਤੋਂ ਵਡੇਰੀ : ਮਾਤਾ ਸਦਾ ਕੌਰ (੧੯੦੮-੨੦੧੧ ਈ.)

ਇਕ ਸਦੀ ਤੋਂ ਵੀ ਤਿੰਨ ਵਰ੍ਹੇ ਉਪਰ ਭੋਗ ਕੇ ਇਕ ਵੱਡੇ ਬਾਗ ਪਰਿਵਾਰ ਦੀ ਮਾਤਾ, ਦਾਦੀ, ਪੜਦਾਦੀ, ਨਾਨੀ, ਪੜਨਾਨੀ ਮਾਤਾ ਸਦਾ ਕੌਰ ਨੇ ਸੁੱਚ ਸੋਧ ਅਤੇ ਨਾਮ-ਬਾਣੀ ਦਾ ਨੇਮ ਬੜੀ ਦ੍ਰਿੜ੍ਹਤਾ ਨਾਲ ਨਿਭਾਇਆ। ੧੦ ਮਈ ੨੦੧੧ ਈ: ਨੂੰ ਪਿੰਡ ਮਸੂਰਵਾਲ ਵਿਖੇ ਮਾਤਾ ਨਮਿੱਤ ਪਾਠ ਦਾ ਭੋਗ ਅਤੇ ਅੰਤਮ ਅਰਦਾਸ ਦਾ ਮੇਲਾ ਪਰਿਵਾਰ ਅਤੇ ਇਲਾਕੇ ਦੀ ਨਾਮਧਾਰੀ ਸੰਗਤ ਵਲੋਂ ਕੀਤਾ ਗਿਆ।

ਗੁਰਬਾਣੀ ਅਨੁਸਾਰ ਮਾਂ ਦਾ ਦਰਜਾ ਬਹੁਤ ਉਚਾ ਹੈ। ਮਾਂ ਨੂੰ ਮਨੁੱਖ ਦਾ ਪਹਿਲਾ ਗੁਰੂ ਵੀ ਆਖਿਆ ਜਾਂਦਾ ਹੈ। ਤਿਆਗ, ਭਗਤੀ ਅਤੇ ਸੇਵਾ ਦੀ ਮੂਰਤ ਮਾਂ ਹੀ ਦਾਤੇ, ਭਗਤ ਅਤੇ ਸੂਰਬੀਰਾਂ ਦੀ ਜਨਣੀ ਹੋ ਸਕਦੀ ਹੈ, ਮਾਂ ਦੀ ਬਾਬਾਣੀਆਂ-ਕਹਾਣੀਆਂ ਹੀ ਪੁੱਤਰਾਂ ਨੂੰ ਸਪੁੱਤਰ ਬਣਾ ਦਿੰਦੀਆਂ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਪ੍ਰਵਚਨਾਂ ਵਿਚ ਫਰਮਾਉਂਦੇ ਹਨ ਕਿ ਭਾਗ ਭਾਵੇਂ ਮਾਪਿਆਂ ਦੇ ਹੱਥ ਨਹੀਂ ਕਿ ਉਹ ਕਿੰਨੇ ਪੈਸੇ ਵਾਲੇ ਹੋਣ ਪਰ ਬੱਚਿਆਂ ਨੂੰ ਬਲੀ ਬਣਾਉਣਾ ਅਤੇ ਬੱਚਿਆਂ ਨੂੰ ਸਿੱਖ ਬਣਾਉਣਾ ਮਾਵਾਂ ਦੇ ਅਖਤਿਆਰ ਹੈ। ਜੇ ਮਾਈਆਂ ਲੰਗਰ ਤਿਆਰ ਕਰਦਿਆਂ ਨਾਮ ਜਪਣ ਜਾਂ ਬਾਣੀ ਪੜ੍ਹਨ ਤਾਂ ਉਸ ਲੰਗਰ ਵਿਚ ਅੰਮ੍ਰਿਤ ਵਰਗੀ ਸ਼ਕਤੀ ਆ ਜਾਂਦੀ ਹੈ। ਜਿਹੜੇ ਬੱਚੇ ਉਹ ਪ੍ਰਸ਼ਾਦਾ ਛਕਣਗੇ ਉਹ ਭਾਈ ਤਾਰੂ ਸਿੰਘ ਵਰਗੇ, ਭਾਈ ਮਨੀ ਸਿੰਘ ਵਰਗੇ ਸਿੱਦਕੀ ਸਿੱਖ ਬਣਨਗੇ।" ਮਾਤਾ ਸਦਾ ਕੌਰ ਨੇ ਇਨ੍ਹਾਂ ਗੁਰੂ ਬਚਨਾਂ ਤੇ ਪਹਿਰਾ ਦਿੰਦਿਆਂ ਜੀਵਨ ਭਰ ਮਾਵਾਂ ਵਾਲੇ ਫਰਜ਼ਾਂ ਨੂੰ ਪੂਰੀ ਤਨਦੇਹੀ ਨਾਲ ਨਿਭਾਇਆ।

ਮਾਤਾ ਸਦਾ ਕੌਰ ਦੇ ਪੇਕਾ ਅਤੇ ਸਹੁਰਾ ਪਰਿਵਾਰ ਜੱਦੀ-ਪੁਸ਼ਤੀ ਨਾਮਧਾਰੀ ਸਿੱਖਾਂ ਦਾ ਪਰਿਵਾਰ ਹੈ। ਆਪ ਦੇ ਪਿਤਾ ਸੰਤ ਕਿਰਪਾਲ ਸਿੰਘ ਪਿੰਡ ਰੋਡੇ (ਮੋਗਾ) ਸੂਬਾ ਬਹਾਲ ਸਿੰਘ ਦੇ ਵੱਡੇ ਭਰਾਤਾ ਸਨ।

'ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ' ਗੁਰਵਾਕ ਅਨੁਸਾਰ ਮਾਤਾ ਪੇਕੇ ਪਰਿਵਾਰ 'ਚੋਂ ਨਾਮ-ਬਾਣੀ, ਸੇਵਾ ਸਿਮਰਨ ਅਤੇ ਸੁੱਚ-ਸੋਧ ਦਾ ਸਰਮਾਇਆ ਲੈ ਕੇ ਸਹੁਰੇ ਘਰ ਆਈ। ਮਾਤਾ ਦਾ ਆਨੰਦ ਕਾਰਜ ਸੰਤ ਗੰਗਾ ਸਿੰਘ (ਮਸੂਰਵਾਲ) ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ। ਸੰਤ ਗੰਗਾ ਸਿੰਘ ਜੀ ਦੇ ਪਿਤਾ ਸੰਤ ਸੇਵਾ ਸਿੰਘ ਅਤੇ ਦਾਦਾ ਸ. ਖੁਸ਼ਹਾਲ ਸਿੰਘ ਅਨੁਸਾਰ ਸੰਤ ਸੇਵਾ ਸਿੰਘ ਜੀ ਪੱਕੇ ਨਾਮਧਾਰੀ ਸਨ ਪਰ ਸ. ਖੁਸ਼ਹਾਲ ਸਿੰਘ ਜੀ ਬਾਰੇ ਸਾਨੂੰ ਪੱਕਾ ਨਹੀਂ ਪਤਾ ਕਿ ਉਹ ਨਾਮਧਾਰੀ ਸਨ ਜਾਂ ਨਹੀਂ। ਉਨ੍ਹਾਂ ਦੱਸਿਆ ਕਿ ਸਤਿਗੁਰੂ ਹਰੀ ਸਿੰਘ ਜੀ ਨੇ ਵੀ ਮਸੂਰਵਾਲ ਚਰਨ ਪਾਏ। ਇਸ ਤੋਂ ਜਾਪਦਾ ਹੈ ਕਿ ਸ. ਖੁਸ਼ਹਾਲ ਸਿੰਘ, ਸਤਿਗੁਰੂ ਰਾਮ ਸਿੰਘ ਜੀ ਵੇਲੇ ਦੇ ਨਾਮਧਾਰੀ ਸਿੰਘ ਸਜੇ ਹੋਣਗੇ। ਸੰਤ ਸੇਵਾ ਸਿੰਘ ਜੀ ਦੇ ਚਾਰ ਸਪੁੱਤਰ ਸਨ-- ਸ. ਜੰਗ ਸਿੰਘ, ਸ. ਨੌਰੰਗ ਸਿੰਘ, ਸ. ਗੰਗਾ ਸਿੰਘ ਅਤੇ ਸ. ਭੋਮਾ ਸਿੰਘ। ਸੰਤ ਗੰਗਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਗ੍ਰਹਿ ਵਿਖੇ ਸ. ਰਜਿੰਦਰ ਸਿੰਘ, ਸੂਬਾ ਹਰਦੀਪ ਸਿੰਘ, ਬੀਬੀ ਭਜਨ ਕੌਰ ਅਤੇ ਬੀਬੀ ਸੁਰਜੀਤ ਕੌਰ ਨੇ ਜਨਮ ਲਿਆ।



ਮਾਤਾ ਸਦਾ ਕੌਰ ਦਾ ਅੰਮ੍ਰਿਤ ਵੇਲੇ ਡੇਢ ਦੋ ਵਜੇ ਦਾ ਇਸ਼ਨਾਨ ਦਾ ਨੇਮ ਸੀ ਜੋ ਅਖੀਰ ਤੱਕ ਨਿਭਾਇਆ। ਕੁਝ ਸਮਾਂ ਪਹਿਲੋਂ ਡਿੱਗ ਕੇ ਸੱਟ ਲਗ ਗਈ, ਚੂਲੇ ਦੀ ਹੱਡੀ ਟੁੱਟ ਗਈ, ਤੁਰਿਆ ਨਹੀਂ ਸੀ ਜਾਂਦਾ ਪਰ ਏਨੀ ਤਕਲੀਫ ਵਿਚ ਵੀ ਆਖਣਾ ਕਿ ਮੇਰਾ ਇਸ਼ਨਾਨ ਕਰਾ ਦਿਉ ਕਿਤੇ ਮੇਰਾ ਨਿਤਨੇਮਨਾ ਰਹਿ ਜਾਵੇ।

ਲੋਕ ਬੋਲੀਆਂ 'ਚ ਕੂਕਿਆਂ ਦੇ ਘਰਾਂ ਦੀ ਨਿਸ਼ਾਨਦੇਹੀ ਕੁਝ ਇਸ ਤਰ੍ਹਾਂ ਕੀਤੀ ਗਈ ਹੈ— 'ਜਿੱਥੇ ਢੋਲਕ ਛੈਣੇ ਖੜਕਣ ਉਹ ਘਰ ਕੂਕਿਆਂ ਦਾ।' ਇਹ ਵੀ ਉਨ੍ਹਾਂ ਕੂਕਿਆਂ ਦਾ ਘਰ ਹੀ ਸੀ ਜਿੱਥੇ ਮੇਲਾ ਲੱਗਿਆ ਹੀ ਰਹਿੰਦਾ ਸੀ— ਸੰਤਾਂ ਸਾਧਾਂ, ਜਥੇਦਾਰਾਂ-ਪ੍ਰਚਾਰਕਾਂ ਦੇ ਜਥੇ ਇਸ ਘਰ ਤੁਰੇ ਹੀ ਰਹਿੰਦੇ ਸਨ। ਸੰਗਤ ਨੂੰ ਲੰਗਰ ਛਕਾਉਣ ਦੀ ਸੇਵਾ ਮਾਤਾ ਬੜੇ ਚਾਅ ਅਤੇ ਸ਼ਰਧਾ ਨਾਲ ਕਰਦੀ। ਇਕ ਨਿਰਮਲੇ ਸੰਤ ਪੰ: ਭਾਨ ਸਿੰਘ ਨਾਲ ਵੀ ਉਨ੍ਹਾਂ ਦਾ ਬੜਾ ਪ੍ਰੇਮ ਸੀ। ਇਹ ਪੰਡਤ ਜੀ ਕਿਸੇ ਗ੍ਰਿਸਤੀ ਦੇ ਘਰੋਂ ਲੰਗਰ ਨਹੀਂ ਸਨ ਛਕਦੇ। ਪਰ ਮਾਤਾ ਸਦਾ ਕੌਰ ਦੇ ਹੱਥ ਦਾ ਪ੍ਰਸ਼ਾਦਾ ਛਕ ਲੈਂਦੇ ਸਨ ਕਿਉਂਕਿ ਏਥੇ ਸੁੱਚ ਮਰਿਯਾਦਾ ਸੀ, ਨਾਮ-ਬਾਣੀ ਅਤੇ ਕਥਾ ਕੀਰਤਨ ਦਾ ਪ੍ਰਵਾਹ ਚਲਦਾ ਰਹਿੰਦਾ ਸੀ। 'ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਸੋਆ'- ਵਾਕ ਇਸ ਘਰ ਵਿਚ ਮੂਰਤੀਮਾਨ ਹੁੰਦਾ ਸੀ। ਮਾਤਾ ਦੇ ਉਚੇ-ਸੁੱਚੇ ਜੀਵਨ ਦਾ ਅਸਰ ਹੀ ਹੈ ਕਿ ਇਹ ਪਰਿਵਾਰ ਸਿੱਖੀ ਸਰੂਪ ਅਤੇ ਰਹਿਤ ਮਰਿਯਾਦਾ ਦਾ ਧਾਰਣੀ ਹੈ, ਸਤਿਗੁਰੂ-ਸੱਚੇਪਾਤਸ਼ਾਹ ਜੀ ਦੀਆਂ ਅਪਾਰ ਬਖਸ਼ਿਸ਼ਾਂ ਦਾ ਪਾਤਰ ਹੈ। 'ਸੱਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ' ਅਨੁਸਾਰ ਇਲਾਕੇ ਵਿਚ ਵੀ ਇਸ ਪਰਿਵਾਰ ਦਾ ਬੜਾ ਸਤਿਕਾਰ ਹੈ। ਉਹ ਜੀਅ ਵੱਡੇ ਭਾਗਾਂ ਵਾਲੇ ਹੁੰਦੇ ਹਨ ਜਿਨ੍ਹਾਂ ਨੂੰ ਮਾਤਾ ਸਦਾ ਕੌਰ ਵਰਗੀ ਮਾਂ ਮਿਲਦੀ ਹੈ।

੧੦ ਜੁਲਾਈ ੨੦੧੧ ਈ. ਨੂੰ ਪਿੰਡ ਮਸੂਰਵਾਲ ਵਿਖੇ ਪਰਿਵਾਰ ਵਲੋਂ ਮਾਤਾ ਸਦਾ ਕੌਰ ਨਮਿਤ ਮੇਲਾ ਕੀਤਾ ਗਿਆ, ਪਾਠਾਂ ਦੇ ਭੋਗ ਅਤੇ ਅੰਤਮ ਅਰਦਾਸ ਹੋਈ। ਦੁਪਹਿਰੇ ਜਥੇਦਾਰ ਗੁਰਦੀਪ ਸਿੰਘ ਜੀ ਨੇ ਹੱਲੇ ਦਾ ਦੀਵਾਨ ਲਗਾਇਆ। ਨਾਮਧਾਰੀ ਅਤੇ ਗੈਰ ਨਾਮਧਾਰੀ ਸੰਗਤਾਂ ਦਾ ਭਰਪੂਰ ਇਕੱਠ ਸੀ। ਇਸ ਸਮੇਂ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਪੂਜਯ ਸ੍ਰੀਮਾਤਾ ਚੰਦ ਕੌਰ ਜੀ ਉਚੇਚੇ ਤੌਰ 'ਤੇ ਭੋਗ ਤੇ ਪਧਾਰੇ। ਗੁਰ ਮਰਿਯਾਦਾ ਅਨੁਸਾਰ ਨੌਵੇਂ ਮਹੱਲੇ ਦੇ ਸਲੋਕਾਂ ਦਾ ਪਾਠ ਕਰਕੇ ਮਾਤਾ ਸਦਾ ਕੌਰ ਨਮਿਤ ਅੰਤਮ ਅਰਦਾਸ ਸੰਪੂਰਨ ਹੋਈ। ਕੜਾਹ ਪ੍ਰਸ਼ਾਦ ਅਤੇ ਗੁਰੂ ਕਾ ਲੰਗਰ ਅਤੁੱਟ ਵਰਤਿਆ।

# ਸ਼ੁੱਭ ਅਨੰਦ ਕਾਰਜ





ਬੀਬੀ ਚਰਨ ਕੌਰ ਸ. ਬਸੰਤ ਸਿੰਘ. ਸ੍ਰੀ (ਠਾਕਰ) ਉਦੈ ਸਿੰਘ
ਬੀਬੀ ਗੁਰਸ਼ਰਨ ਕੌਰ ਨਾਲ

ਨੌਜਵਾਨ ਬਸੰਤ ਸਿੰਘ ਸਪੁੱਤਰ ਸ. ਬਲਵਿੰਦਰ ਸਿੰਘ ਮਾਨਸਰੋਵਰ ਗਾਰਡਨ, ਨਵੀਂ ਦਿੱਲੀ ਦਾ ਸ਼ੁੱਭ ਅਨੰਦ ਕਾਰਜ ਬੀਬੀ ਚਰਨ ਕੌਰ ਪੁਤਰੀ ਸ. ਟਹਿਲ ਸਿੰਘ (ਪੋਤਰੀ ਸੰਤ ਸਾਧਾ ਸਿੰਘ ਮੁਹਾਰਾਂ ਵਾਲੇ) ਨਾਮਧਾਰੀ ਕਾਲੋਨੀ ਦਿੱਲੀ ਨਾਲ ਸ੍ਰੀ ਭੈਣੀ ਸਾਹਿਬ ਵਿਖੇ ੨੯ ਅਗਸਤ ੨੦੧੧ ਨੂੰ ਹੋਇਆ। ਸਤਿਗੁਰੂ ਜੀ ਦੀ ਆਗਿਆ ਦਾ ਪਾਲਨ ਕਰਦੇ ਹੋਏ ਆਨੰਦ ਕਾਰਜ ਸਮੇਂ ਦੰਪਤੀ ਤੋਂ ਇਲਾਵਾ ਲੜਕੀ ਦੇ ਮਾਤਾ ਪਿਤਾ ਹੀ ਹਾਜ਼ਰ ਹੋਏ। ਹੋਰ ਕਈ ਰਿਸ਼ਤੇਦਾਰ ਸੰਬਧੀ ਨਹੀਂ।



ਪੂਜਯ ਮਾਤਾ ਚੰਦ ਕੌਰ ਜੀ ਅਤੇ ਸੰਤ ਸਾਧਾ ਸਿੰਘ ਦਿੱਲੀ ਗੁਰੂ ਕੇ ਲੰਗਰ ਸ੍ਰੀ ਭੈਣੀ ਸਾਹਿਬ ਦਾ ਨਰੀਖਣ ਕਰਦੇ ਹੋਏ



ਸਤਿਗੁਰੂ ਜਗਜੀਤ ਸਿੰਘ ਜੀ ਭਾਰਤ ਦੀ ਪਾਰਲੀਮੈਂਟ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਦੀ ਸਥਾਪਨਾ ਸਮੇਂ। ਭਾਰਤ ਦੇ ਉਪ ਰਾਸ਼ਟਰਪਤੀ, ਪ੍ਰਧਾਨ ਮੰਤਰੀ, ਸਾਬਕਾ ਪ੍ਰਧਾਨ ਮੰਤਰੀ ਆਪੋਜ਼ੀਸ਼ਨ ਲੀਡਰ ਤੇ ਹੋਰ ਸਭ ਪਾਰਟੀਆਂ ਦੇ ਨੇਤਾ ਨਾਲ ਖੜੇ ਹਨ।



ਸਤਿਗੁਰੂ ਜੀ ਦੀ ਹਜ਼ੂਰ ਸਾਹਿਬ ਨਾਦੇੜ ਦੀ ਯਾਤਰਾ ਦੀ ਤਸਵੀਰ। ਪੰਡਿਤ ਗੋਪਾਲ ਸਿੰਘ, ਸ. ਹਰਭਜਨ ਸਿੰਘ ਔਰੰਗਾਬਾਦ, ਸੰਤ ਤਰਸੇਮ ਸਿੰਘ, ਮਹੰਤ ਆਤਮਾ ਸਿੰਘ, ਪੂਰਬਾ ਜੀ ਦੀ ਆਦਿ ਵੀ ਸ਼ਾਮਲ ਹਨ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਵਸ ਦੀਆਂ ਵਧਾਈਆਂ





ਵੱਲੋਂ

**ਜਸਵੰਤ ਸਿੰਘ - ਬਲਕਾਰ ਕੌਰ**

**ਧਨਵੰਤ ਸਿੰਘ**

**ਨਾਮਧਾਰੀ ਕਲੱਚ (ਇੰਡੀਆ), ਦਿੱਲੀ**

# ਸ੍ਰੀ ਸਤਿਗੁਰੂ ਜੀ ਦੇ ਪ੍ਰਕਾਸ਼ ਦਿਵਸ ਦੀਆਂ ਵਧਾਈਆਂ

ਪਰਮ ਪੂਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ
ਪ੍ਰਕਾਸ਼ ਪੁਰਬ ਤੇ ਸਾਰੇ ਸੰਸਾਰ ਨੂੰ



## ਲੱਖ-ਲੱਖ ਵਧਾਈ

**Paramjit Singh**
**(DGM Service)**

C/o Amtek Sales & Services



ਪਰਮਜੀਤ ਸਿੰਘ

**S.C.O. 13-14-15, 3RD FLOOR**
**SEC. 34-A, CHANDIGARH**
**(M) 98761-34743**

---

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਸੱਚੇ ਪਾਤਸ਼ਾਹ ਜੀ
ਦੇ ਪ੍ਰਕਾਸ਼ ਪੁਰਬ ਦੀਆਂ
ਹਾਰਦਿਕ ਵਧਾਈਆਂ





Spl. Invittee,
Suba Committee
Jr. Er. Association
Powercom (Pb.)
Ph. 94178-78521,
96461-16699

**Er. Balwant Singh JE**
**Secy. Namdhari**
**Vidyak Jatha, Dasuya**

---

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਸੱਚੇ ਪਾਤਸ਼ਾਹ ਜੀ
ਦੇ ਪ੍ਰਕਾਸ਼ ਪੁਰਬ ਦੀਆਂ
ਹਾਰਦਿਕ ਵਧਾਈਆਂ





ਜਸਬੀਰ ਸਿੰਘ ਨਾਮਧਾਰੀ
ਨਾਮਧਾਰੀ ਫਾਰਮ ਪਾਰਟਸ
ਲੁਧਿਆਣਾ



ਜਸਵੰਤ ਸਿੰਘ ਰੇਣੂ
ਨਾਮਧਾਰੀ ਫਾਰਮ ਪਾਰਟਸ
ਲੁਧਿਆਣਾ

---

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਸੱਚੇ ਪਾਤਸ਼ਾਹ ਜੀ ਦੇ ਪ੍ਰਕਾਸ਼ ਪੁਰਬ
ਦੀਆਂ ਹਾਰਦਿਕ ਵਧਾਈਆਂ

**Mohan Singh**
**Davinder Singh**



## MOHAN ENGINEERING WORKS

***Air Compressors   Garage Aquipments***
Manufacturing & Repairing :
All type of Air Compressor, Ice & Cold Storage Plants
Chemical Plants, ETP Plant Blowers, Air Blowers,
Spare Parts of Ammonia Compressor Air Compressor,
All K.C. Series Compressor Parts, Amonia Valve,
Fabrication Fitting & Eraction Water/Pump Car Washer,
Scooter Washer, Blower, Vaccum Pumps

543, Industrial Area, Phase-II, Chandigarh
e-mail: mohanenggss@gmail.com
website : mohanengg.onlineindia.org.

**Ph. 0172-2653289, Mob.: 98161-35543**
**93161-73543, 09805467608 (H.P.)**

Replacement Spare and Service for :
Ingersoll-Rand ELGI K.G. Khosla etc.



# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੇ ਪ੍ਰਕਾਸ਼ ਪੁਰਬ ਦੀਆਂ ਹਾਰਦਿਕ ਵਧਾਈਆਂ



**ਐਡਵੋਕੇਟ ਸ਼ਰਨਪਾਲ ਸਿੰਘ ਰੰਧਾਵਾ**
ਲੀਗਲ ਐਡਵਾਈਜ਼ਰ,
ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ, ਜ਼ਿਲ੍ਹਾ ਲੁਧਿਆਣਾ।
ਫੋਨ- ੯੭੮੦੦-੦੦੩੧੩

**ਸੂਬਾ ਗੁਲਜ਼ਾਰ ਸਿੰਘ ਨਾਮਧਾਰੀ**
**ਅਤੇ ਪਰਿਵਾਰ**
ਪਿੰਡ ਮਹਿਮੂਦਪੁਰ,
ਡਾਕਖਾਨਾ ਹਰਦੋਖੁੰਦਪੁਰ,
ਤਹਿ. ਮੁਕੇਰੀਆਂ ਜ਼ਿਲ੍ਹਾ ਹੁਸ਼ਿਆਰਪੁਰ,
੧੪੪੩੦੬, ਮੋ-੯੯੧੫੨-੦੨੧੨੧





**ਮਾਸਟਰ ਇਕਬਾਲ ਸਿੰਘ ਰੰਧਾਵਾ**
ਪਿੰਡ ਮਹਿਮੂਦਪੁਰ,
ਡਾਕਖਾਨਾ ਹਰਦੋਖੁੰਦਪੁਰ,
ਤਹਿ. ਮੁਕੇਰੀਆਂ ਜ਼ਿਲ੍ਹਾ ਹੁਸ਼ਿਆਰਪੁਰ,
ਮੋ-੯੪੧੭੯-੨੧੩੯੫

**ਸ. ਕੁਲਜਿੰਦਰ ਸਿੰਘ ਬਾਜਵਾ**
(ਜ਼ਿਲ੍ਹਾ ਸਾਇੰਸ ਸੁਪਰਵਾਈਜ਼ਰ)
ਪਿੰਡ ਤੇ ਡਾਕਖਾਨਾ ਬਸੀ ਪਠਾਣਾ,
(ਕਿਲਾ ਮੁਹੱਲਾ),
ਜ਼ਿਲ੍ਹਾ ਫਤਹਿਗੜ੍ਹ ਸਾਹਿਬ
ਫੋਨ ਨੰ. ੯੯੧੫੭-੭੫੬੧੦



**ਸ. ਦਿਲਬਾਗ ਸਿੰਘ ਹੁੰਦਲ**
ਹੁੰਦਲ ਡੇਅਰੀ,
ਹੁਸ਼ਿਆਰਪੁਰ ਰੋਡ ਦਸੂਹਾ
ਜ਼ਿਲ੍ਹਾ ਹੁਸ਼ਿਆਰਪੁਰ
ਸ਼ੁੱਧ ਤਾਜ਼ਾ ਦੁੱਧ, ਕਰੀਮ,
ਘਿਓ, ਮੱਖਣ ਲਈ ਪਧਾਰੋ ਜੀ।

**ਸ. ਗੁਰਮੀਤ ਸਿੰਘ ਬਾਠ**
ਹਵਾਲਦਾਰ ਪੰਜਾਬ ਪੁਲਿਸ ਅੰਮ੍ਰਿਤਸਰ
ਸਪੁੱਤਰ ਹਰਬੰਸ ਸਿੰਘ ਬਾਠ
ਪਿੰਡ ਡੱਲ (ਖਿਮੀਵਿੰਡ),
ਜ਼ਿਲ੍ਹਾ ਤਰਨਤਾਰਨ,
ਫੋਨ-੯੮੧੪੦-੮੪੧੧੩

**Bajwa kheti centre**
**Dealers In :-**
All types of seeds, pesticides & Insecticides.
Opp. Angan Hotel, Miani Road,
Dasuya (Hoshiarpur)
Ph. : 97812-22227, 94648-56668

**ਸ. ਜੋਗਿੰਦਰ ਸਿੰਘ ਬਾਜਵਾ**
**ਅਤੇ ਪਰਿਵਾਰ**
ਪਿੰਡ ਭੱਟੀਆਂ ਜੱਟਾਂ
ਡਾਕਖਾਨਾ ਟਾਂਡਾ ਰਾਮ ਸਹਾਇ
ਤਹਿਸੀਲ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ

**ਸ. ਗੁਰਬਚਨ ਸਿੰਘ ਭਿੰਡਰ**
**(ਨਾਮਧਾਰੀ)**
ਪਿੰਡ ਤੱਏ, ਡਾਕਖਾਨਾ ਘੋਗਰਾ
ਤਹਿ. ਦਸੂਹਾ, (ਜ਼ਿਲ੍ਹਾ ਹੁਸ਼ਿਆਰਪੁਰ)
ਫੋਨ-੯੪੧੭੮-੧੬੯੭੧

**ਸ. ਤਰਵਿੰਦਰ ਸਿੰਘ**
ਸਪੁੱਤਰ ਸ. ਮੋਹਨ ਸਿੰਘ ਪੁਨੀ
ਮੈਸਰਜ਼ ਵਿਸ਼ਵਕਰਮਾ ਵੈਲਡਿੰਗ ਵਰਕਸ,
ਵਿਸ਼ਵਕਰਮਾ ਫਰਨੀਚਰ ਹਾਊਸ,
ਪਿੰਡ ਅਕਬਰਪੁਰ, ਡਾਕਖਾਨਾ ਬੇਗੋਵਾਲ,
ਜ਼ਿਲ੍ਹਾ ਕਪੂਰਥਲਾ-੧੪੪੬੨੧,
ਮੋ-੯੮੭੨੦-੩੯੧੨੦



# ਪ੍ਰਤੀਕਿਰਿਆ



ਵਰਿਆਮ ਕਲ੍ਹ ਮਿਲ ਗਿਆ ਹੈ-ਕਮਾਲ ਹੈ ਤੁਹਾਡੇ ਪ੍ਰਬੰਧ ਦੀ ਕਿ ਮਹੀਨਾ ਖ਼ਤਮ ਹੋਵੇ ਤੇ ਹੀ ਇਹ ਮਿਲ ਜਾਂਦਾ ਹੈ। ਕੋਈ ਵੱਡੇ ਤੋਂ ਵੱਡਾ ਮੈਗਜ਼ੀਨ ਵੀ ਇਦਾਂ ਲਗਾਤਾਰ ਇਨ ਟਾਈਮ ਨਹੀਂ ਹੋ ਸਕਦਾ। ਕਿਵੇਂ ਇਸਨੂੰ ਵਿਓਂਤ ਕਰਦੇ ਹੋ ਤੇ ਡਾਕ ਵਾਲੇ ਵੀ ਸਹਿਯੋਗ ਕਰਦੇ ਹਨ। ਤੁਹਾਨੂੰ ਦਾਦ ਹੈ। ਵਰਿਆਮ ਸੰਧੂ ਦਾ ਆਪਣੇ ਪਰਿਵਾਰ ਬਾਰੇ ਲੇਖ ਵਧੀਆ ਲੱਗਾ। ਸ. ਗੁਰਬਚਨ ਸਿੰਘ ਭੁੱਲਰ ਦੀ ਚਿੱਠੀ ਪਸੰਦ ਆਈ। ਤੁਹਾਡਾ ਸੰਪਾਦਕੀ ਪੜ੍ਹਿਆ ਹੈ-ਤੁਸੀਂ ਖੁਲ ਦਿਲੀ ਨਾਲ ਲਿਖਿਆ ਹੈ। ਪਰ ਸਮਝ ਨਹੀਂ ਆਂਦੀ ਕੀ ਨਾਮਧਾਰੀ ਸੰਗਤ ਇਸ ਤੇ React ਕਿਓਂ ਨਹੀਂ ਕਰਦੇ। ਜੋ ਸੇਵਾ ਤੁਸੀਂ ਕਰ ਰਹੇ ਹੋ ਉਸਦੀ ਓਹ ਸ਼ਲਾਘਾ ਕਰਨ ਤੇ ਪੂਰੀ ਮਦਦ ਕਰਨ। ੩੬ ਸਾਲ ਲਗਾਤਾਰ ਇਹ ਸੇਵਾ ਕਰਕੇ ਤੁਸੀਂ ਆਪਣੇ ਵਲੋਂ ਸਤਿਗੁਰ ਜਗਜੀਤ ਸਿੰਘ ਜੀ ਨੂੰ ਸ਼ਰਧਾ ਨਾਲ ਪਾਠਕਾਂ ਨੂੰ ਭੇਂਟ ਕੀਤਾ ਹੈ। ਮੈਂ ਤੇ ਮੇਰੀ ਪਤਨੀ ਤੁਹਾਡੇ ਨਾਲ ਕੇਪਟਾਊਨ ਤੇ ਕੀਨੀਆ ਵਿਚ ਮਿਲਣੀ ਯਾਦ ਕਰਦੇ ਹਾਂ। ਤੁਹਾਡੀ ਸੇਹਤ ਲਈ ਅਰਦਾਸ ਕਰਦਾ ਹਾਂ। ਆਪਣੇ ਵਲੋਂ ਤੁਛ ਭੇਟਾ ਵਰਿਆਮ ਲਈ ਭੇਜ ਰਿਹਾ ਹਾਂ।

*—ਤਰਲੋਚਨ ਸਿੰਘ*

*ਬੀ-੫, ਡਾ. ਜ਼ਕਿਰ ਹੁਸੈਨ ਮਾਰਗ,*

*ਨਵੀਂ ਦਿੱਲੀ-੧੧੦ ੦੦੩*

---

ਭਾਜੀ, ਵਰਿਆਮ ਵਿਚ ਛਪਣਾ ਮੇਰੇ ਲਈ ਇਕ ਸੁਖਦ ਅਹਿਸਾਸ ਵਾਂਗ ਹੈ। ਵਰਿਆਮ ਵਿਚ ਛਪਣਾ ਤੇ ਪਾਠਕਾਂ ਦੇ ਦੂਰ ਦੁਰਾਡਿਓਂ ਫੋਨ ਤੇ ਚਿੱਠੀਆਂ ਦਾ ਆਉਣਾ, ਇਸ ਗੱਲ ਦੀ ਗੁਆਹੀ ਭਰਦੇ ਹਨ ਕਿ ਵਰਿਆਮ ਦੇ ਪਾਠਕ ਕਿੰਨੀ ਮੁਹੱਬਤ ਨਾਲ ਪੜ੍ਹਦੇ ਹਨ ਤੇ ਹਰ ਰਚਨਾ ਨੂੰ ਇਕ ਗਹਿਰ-ਗੰਭੀਰ ਪਾਠਕ ਵਾਂਗ ਹੀ ਪਰਖਦੇ ਨੇ।

ਵਰਿਆਮ ਆਪਣੇ ੩੬ ਵਰ੍ਹੇ ਮੁਕੰਮਲ ਕਰ ਚੁੱਕਾ ਹੈ, ਮੈਂ ਮੁਬਾਰਕਬਾਦ ਭੇਜਦਾ ਹਾਂ ਤੇ ਦੁਆ ਕਰਦਾ ਹਾਂ ਕਿ ਇਹ ਸਫ਼ਰ ਏਸੇ ਤਰ੍ਹਾਂ ਹੀ ਜਾਰੀ ਰਹੇ।

*ਤ੍ਰੈਲੋਚਨ ਲੋਚੀ*

*ਲੁਧਿਆਣਾ, ਮੋਬ-੯੮੧੪੨-੫੩੩੧੫*

---

ਤੁਹਾਡੇ ਸਿਰੜ ਤੇ ਸਿਦਕ ਨੂੰ ਸਲਾਮ!

'ਵਰਿਆਮ' ਵਰ੍ਹਿਆਂ ਤੋਂ ਨਿਰੰਤਰ ਮਿਲ ਰਿਹ ਹੈ। ਦਹਾਕਿਆਂ ਤੋਂ ਤੁਸੀਂ ਮੇਰਾ ਨਾਂ ਸੂਚੀ ਵਿਚ ਬਣਾਇਆ ਹੋਇਆ। ਅਚੰਭੇ ਭਰੀ ਖੁਸ਼ੀ ਦਾ ਅਹਿਸਾਸ ਹੁੰਦਾ ਹੈ।

ਦਿਲਚਸਪੀ ਅਨੁਸਾਰ ਕੁਝ ਰਚਨਾਵਾਂ ਅਵੱਸ਼ ਪੜ੍ਹਦਾ ਹਾਂ। ਮੀਡੀਆ ਬਾਰੇ ਵੀ ਕਦੇ ਕਦਾਈ ਕੋਈ ਆਰਟੀਕਲ ਛਾਪਿਆ ਕਰੋ।

*—ਕੁਲਬੀਰ ਸਿੰਘ*

*ਸਪੋਰਟਸ ਕਾਲਜ, ਜਲੰਧਰ*

---

ਅਤੀ ਸਤਿਕਾਰਯੋਗ ਤੇ ਸੁਹਿਰਦ ਵੀਰ 'ਵਰਿਆਮ' ਜੀਓ।

ਗੁਰਫ਼ਤਹ ਉਪ੍ਰੰਤ ਨਿਵੇਦਨ ਹੈ ਕਿ ਆਪ ਜੀ ਦੀ ਕਰੜੀ ਘਾਲਣਾ ਤੇ ਸਾਧਨਾ ਦੇ ਫ਼ਲਸਰੂਪ ਪ੍ਰਕਾਸ਼ਤ ਹੋ ਰਿਹਾ ਪੰਜਾਬੀ ਪਰਚਾ 'ਵਰਿਆਮ' ਨਿਰੰਤਰ ਪੁੱਜ ਰਿਹਾ ਹੈ, ਜਿਸ ਲਈ ਹਾਰਦਿਕ ਧੰਨਵਾਦੀ ਹਾਂ। ਸੂਝਵਾਨ ਲੇਖਕਾਂ ਦੀਆਂ ਅਮੋਲਕ ਲਿਖਤਾਂ ਕਾਰਨ ਹਰੇਕ ਅੰਕ ਹੀ ਇਕ ਸਾਂਭਣਯੋਗ ਸੌਗਾਤ ਹੁੰਦਾ ਹੈ। ਪ੍ਰਕਾਸ਼ਨਾ ਦੇ ੩੬ ਵਰ੍ਹੇ ਪੂਰੇ ਹੋਣ ਦੀਆਂ ਢੇਰ ਸਾਰੀਆਂ ਮੁਬਾਰਕਾਂ ਹੋਣ।

੪੭ ਦੇ ਕਾਲੇ ਦਿਨਾਂ ਦੀ ਦਾਸਤਾਨ ਅਤੇ ਨੰਗੇ ਪਿੰਡੇ ਹੰਢਾਏ ਘੋਰ ਦੁਖਾਂਤ ਨੂੰ ਬਿਆਨਦੀ ਪੁਸਤਕ 'ਖਿੱਲਰੇ-ਪੱਤਰੇ' ਵੀ ਮਿਲ ਗਈ ਸੀ, ਜਿਸ ਨੂੰ ਪੜ੍ਹਦਿਆਂ ਬਾਰ-ਬਾਰ ਅੱਖਾਂ ਨਮ ਹੁੰਦੀਆਂ ਰਹੀਆਂ। ਚੰਗਾ ਹੋਵੇ ਜੇਕਰ ਸਮਾਂ ਕੱਢ ਕੇ ਇਸ ਸਵੈ-ਜੀਵਨੀ ਦਾ ਰਹਿੰਦਾ ਭਾਗ ਵੀ ਪ੍ਰਕਾਸ਼ਤ ਕਰਨ ਦਾ ਉਦਮ ਕਰੋ, ਇਹ ਆਪ ਜੀ ਦੀ ਇਕ ਵੱਡੀ ਸਾਹਿਤਕ ਤੇ ਇਤਿਹਾਸਕ ਦੇਣ ਹੋਵੇਗੀ।

*—ਨਿਰਵੈਰ ਸਿੰਘ ਅਰਸ਼ੀ*

*੧/੩੧੫ ਮਹੱਲਾ ਕੇਸਗੜ੍ਹ,*

*ਆਨੰਦਪੁਰ ਸਾਹਿਬ.*

*ਫੋਨ-੦੧੮੮੭-੨੩੯੭੩*

---

ਤੁਹਾਡੇ ਪਿਆਰ ਸਦਕਾ ਵਰਿਆਮ ਬਾਕਾਇਦਾ ਮਿਲ ਰਿਹਾ ਹੈ, ਧੰਨਵਾਦ। ਇਸ ਵਿਚਲਾ ਮੈਟਰ ਅਕਸਰ ਨਰੋਆ ਹੁੰਦਾ ਹੈ। ਇਸ ਦੇ ਸਾਹਿਤਕ ਮਿਆਰ ਨੂੰ ਤੁਸੀ ਬਰਕਰਾਰ ਰੱਖਿਆ ਹੋਇਐ। ਇਹ ਸਭ ਤੁਹਾਡੀ ਹਿੰਮਤ ਹੈ।

*—ਨਵਰਾਹੀ ਘੁਗਿਆਣਵੀ*

*ਨਹਿਰ ਨਜ਼ਾਰਾ, ਨਵਾਂ ਹਰਿੰਦਰ ਨਗਰ,*

*ਫਰੀਦਕੋਟ-੧੫੧੨੦੩*

*ਫੋਨ-੯੮੧੫੦-੦੨੩੦੨*

# ਨਵੇਂ ਸਾਲ : ਵਰਿਆਮ ਦੀ ਚੜ੍ਹਦੀ ਕਲਾ ਹੋਵੇ

ਪੰਜਾਬੀ ਪੱਤਰਕਾਰੀ ਦੀ ਸੂਲਾਂ ਦੀ ਸੇਜ ਤੇ ਚਲਦਾ ਨਾਮਧਾਰੀ ਫਿਲਾਸਫੀ ਤੇ ਪਹਿਰਾ ਦਿੰਦਾ ਸਤਿਗੁਰੂ ਰਾਮ ਸਿੰਘ ਜੀ ਦੇ ਸੁਪਨੇ ਸਾਕਾਰ ਕਰਦਾ ਮਾਸਿਕ ਵਰਿਆਮ ਲਈ ੨੦੧੨ ਦਾ ਨਵਾਂ ਸਾਲ ਚੜ੍ਹਦੀ ਕਲਾ ਵਾਲਾ ਹੋਵੇ। ਪੱਟੀ ਦੀ ਦਿਲੀ ਕਾਮਨਾ ਹੈ ਮਿਹਨਤ ਖੋਜ ਤੇ ਗੰਭੀਰ ਅਧਿਐਨ ਕਰਕੇ ਕੱਢੇ ਜਾ ਰਹੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਹਾੜੇ ਨੂੰ ਸਮਰਪਤ ਨਵੰਬਰ ਵਿਸ਼ੇਸ਼ ਅੰਕ ਦੇਸ਼ ਵਿਦੇਸ਼ ਦੇ ਪਾਠਕਾਂ ਲਈ ਯਾਦਗਾਰੀ ਸੰਭਾਲ ਵਾਲਾ ਹੋਵੇਗਾ ਕਿਉਂਕਿ ਸ. ਜਗਦੀਸ਼ ਸਿੰਘ ਵਰਿਆਮ ਜੀ ਦੀ ਚੋਣ ਸਮੱਗਰੀ ਸਦਾ ਹੀ ਪਰਖ ਕਸਵੱਟੀ ਤੇ ਖਰੀ ਤੇ ਸਮੇਂ ਦੇ ਹਾਣ ਦੀ ਹੁੰਦੀ ਹੈ। ਮੈਂ ਵਰਿਆਮ ਦਾ ਸੁਹਿਰਦ ਪਾਠਕ ਤੇ ਲੇਖਕ ਵੀ ਹਾਂ। ਅਕਤੂਬਰ ਦੇ ਅੰਕ ਵਿਚ ਉਹਨਾਂ ਦੀ ਸੰਪਾਦਕੀ ਲੂੰ ਕੰਢੇ ਖੜੇ ਕਰਨ ਵਾਲੀ ਹੈ ਕਿ ਕਿਵੇਂ ਉਹਨਾਂ ੩੬ ਸਾਲ ਮਾਲਕ ਸੰਪਾਦਕ ਪ੍ਰਕਾਸ਼ਨ ਤੇ ਚਪੜਾਸੀ ਬਣਕੇ ਪੰਜਾਬੀ ਪੱਤਰਕਾਰੀ ਦੀ ਸੇਵਾ ਨਿਭਾਈ ਹੈ। ਨਿਰਸੰਦੇਹ ਵਰਿਆਮ ਦੀ ਮਿੱਤਰ ਮੰਡਲੀ ਬੁਧੀਜੀਵੀ ਸਾਹਿਤਕ ਚਿੰਤਕ ਦੇ ਭਾਰਤ ਦੀ ਏਕਤਾ ਅਮਨ ਖੁਸ਼ਹਾਲੀ ਅਤੇ ਸੰਪੂਰਨ ਅਜ਼ਾਦੀ ਦੀ ਹਮਦਰਦ ਹੈ। ੩੭ਵੇਂ ਸਾਲ ਪ੍ਰਵੇਸ਼ ਤੇ ਵਰਿਆਮ ਜੀ ਨੂੰ ਪੱਟੀ ਵਲੋਂ ਲੱਖ ਲੱਖ ਵਧਾਈ ਇਥੇ ਮੇਰੀਆਂ ਕਾਵਿ ਸਤਰਾਂ ਹਨ-

੩੭ਵੇਂ ਸਾਲ ਵਰਿਆਮ ਚੜ੍ਹਦੀ ਕਲਾ ਹੋਵੇ
ਸਮਾਜ ਦਾ ਹਰ ਵਰਗ ਪਾਠਕ ਵੀ ਨਾਲ ਹੋਵੇ
ਸੰਘਰਸ਼ ਵਰਿਆਮ ਦਾ ਭਵਿਖ ਪੱਟੀ ਕਮਾਲ ਹੋਵੇ
ਨਵੀਂ ਪੀੜ੍ਹੀ ਫਿਲਾਸਫੀ ਨਾਮਧਾਰੀ ਨਿਹਾਲ ਹੋਵੇ
ਅਜ਼ਾਦੀ ਲਹਿਰ ਸਤਿਗੁਰੂ ਰਾਮ ਸਿੰਘ ਨਾਲ ਹੋਵੇ
ਯੁੱਗ ਮੁਕਾਬਲੇ ਵਰਿਆਮ ਸੰਪਾਦਕੀ ਧਮਾਲ ਹੋਵੇ।

*—ਕੁਲਦੀਪ ਸਿੰਘ ਪੱਟੀ*
*੬੪੪ ਮੋਰੀ ਮਹੱਲਾ*
*ਬਹਾਦਰਪੁਰ, ਹੁਸ਼ਿਆਰਪੁਰ*



ਸਤਿਗੁਰੂ ਜੀ ਦੀ ਅਗਵਾਈ ਵਿੱਚ ਨਾਮਧਾਰੀ ਪੰਥ ਦੇ ਸ੍ਰੀ ਅਨੰਦਪੁਰ ਸਾਹਿਬ
ਇਤਿਹਾਸਿਕ ਮਾਰਚ ਦਾ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਵੱਲੋਂ ਸਵਾਗਤ



ਉਸਤਾਦ ਵਿਲਾਈਤ ਖਾਂ          ਸ੍ਰੀ ਸਤਿਗੁਰੂ ਜੀ   ਉਸਤਾਦ. ਹਰਭਜਨ ਸਿੰਘ

ਯਾਦਗਾਰੀ ਪਲ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ੯੨ਵੇਂ ਪ੍ਰਕਾਸ਼ ਦਿਵਸ ਦੀਆਂ

# ਲੱਖ-ਲੱਖ ਵਧਾਈਆਂ

## ਉਸਤਾਦ ਹਰਭਜਨ ਸਿੰਘ

## ਦਿੱਲੀ, ਯੂ.ਕੇ

